ਮਾਸਿਕ ਭੇਟਾ : ₹ ੫/-

# ਗੁਰਮਤਿ ਪ੍ਰਕਾਸ਼

ਜਿਲਦ : ੫੭ ਚੇਤ-ਵੈਸਾਖ ਸੰਮਤ ਨਾਨਕਸ਼ਾਹੀ ੫੪੫ (ਅਪ੍ਰੈਲ 2013) ਅੰਕ : 1

ਤਖਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ



Registered with Registrar of Newspaper at No. 354/57

Postal Regd. No. ASR-007/2013-2015 Without Pre-payment of Postage under License no. PB/0370/2013-15

# GURMAT PARKASH April 2013

**Dharam Parchar Committee, SGPC, Sri Amritsar.**



13 ਅਪ੍ਰੈਲ 1919 ਨੂੰ ਵੈਸਾਖੀ ਵਾਲੇ ਦਿਨ ਜਲ੍ਹਿਆਂ ਵਾਲਾ ਬਾਗ ਵਿਖੇ ਜੁੜੇ ਨਿਹੱਥੇ ਪੰਜਾਬੀਆਂ 'ਤੇ ਜਨਰਲ ਡਾਇਰ ਵੱਲੋਂ ਅੰਧਾ-ਧੁੰਦ ਗੋਲੀਆਂ ਚਲਾ ਕੇ ਸਹੀਦ ਤੇ ਫੱਟੜ ਕਰ ਦਿੱਤਾ ਗਿਆ ਸੀ।



ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੀ
ਬੀਬੀ ਗੁਲਾਬ ਕੌਰ




ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)


ਚੇਤ-ਵੈਸਾਖ, ਨਾਨਕਸ਼ਾਹੀ ੫੪੫ ਅਪ੍ਰੈਲ 2013

ਜਿਲਦ ੫੭ ਅੰਕ ੧



ਸੰਪਾਦਕ
ਸਿਮਰਜੀਤ ਸਿੰਘ
ਐਮ.ਏ., ਐਮ.ਐਮ.ਸੀ.






ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab Vide Circular No. 4580-2/25-58-B-49154 Dated Oct. 1958

# ਤਤਕਰਾ

## ਵੈਸਾਖੁ ਭਲਾ ਸਾਖਾ ਵੇਸ ਕਰੇ॥

*ਵੈਸਾਖੁ ਭਲਾ ਸਾਖਾ ਵੇਸ ਕਰੇ॥*
*ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥*
*ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥*
*ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥*
*ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥*
*ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥*

*(ਪੰਨਾ ੧੧੦੮)*

***ਸ਼ਬਦਾਰਥ:***- ਸਾਖਾ= ਟਹਿਣੀਆਂ। ਵੇਸ= ਪਹਿਰਾਵਾ। ਕਰੇ= ਕਰਦੀਆਂ, ਧਾਰਨ ਕਰਦੀਆਂ। ਦੁਤਰ= ਡਾਹਢਾ ਔਖਾ। ਤਾਰੇ= ਤਾਰ ਲਵੋ। ਅਢੁ= ਕੌਡੀ (ਪੁਰਾਣੇ ਲੰਘੇ ਸਸਤੇ ਸਮਿਆਂ ਦੀ ਸਿੱਕੇ ਦੀ ਥਾਂ ਚੱਲਣ ਵਾਲੀ ਬਹੁਤ ਨਿਗੂਣੀ ਕੀਮਤ ਰੱਖਦੀ ਚੀਜ਼)। ਢੋਲੋ= ਢੋਲ, ਮਾਹੀ, ਪਿਆਰਾ। ਅੰਤਰਿ= ਦਿਲ ਦੇ ਅੰਦਰ। ਮਹਲੁ= ਸੁੰਦਰ ਘਰ।

***ਸਰਲ ਅਰਥ:***- ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ ਕਿ ਵੈਸਾਖ ਦਾ ਮਹੀਨਾ ਇਸ ਕਰਕੇ ਚੰਗਾ ਲੱਗਦਾ ਹੈ ਕਿ ਇਸ ਮਹੀਨੇ ਰੁੱਖਾਂ ਦੀਆਂ ਟਹਿਣੀਆਂ (ਹਰੇ ਪੱਤੇ ਨਿਕਲ ਕੇ ਪਸਰ ਜਾਣ ਕਰਕੇ) ਸਾਵਾ ਜਾਂ ਹਰਾ ਪਹਿਰਾਵਾ ਧਾਰਨ ਕਰ ਲੈਂਦੀਆਂ ਹਨ। ਦੂਜੇ ਸ਼ਬਦਾਂ ਵਿਚ ਇਸ ਮਹੀਨੇ ਕੁਦਰਤ ਦਾ ਹਰਿਆਵਲ ਭਰਿਆ ਬਨਸਪਤ ਰੂਪ ਵੇਖਣ 'ਚ ਸੁਖਦਾਇਕ ਹੁੰਦਾ ਹੈ। ਕੁਦਰਤ ਦਾ ਹਰੇ-ਹਰੇ ਪੱਤਿਆਂ ਦਾ ਹਾਰ-ਸ਼ਿੰਗਾਰ ਇਨਸਾਨੀ ਆਤਮਾ ਨੂੰ ਸੰਤੁਸ਼ਟੀ ਦੇਣ ਵਾਲਾ ਹੁੰਦਾ ਹੈ।

ਗੁਰੂ ਪਾਤਸ਼ਾਹ ਜੀ ਇਸ ਸੁਖਦਾਇਕ ਤੇ ਸੰਤੁਸ਼ਟੀ ਪ੍ਰਦਾਨ ਕਰਨ ਵਾਲੀ ਸੁਹਣੀ ਬਹਾਰ ਦੇ ਰੂ-ਬ-ਰੂ ਮਨੁੱਖ ਰੂਪੀ ਜੀਵ-ਇਸਤਰੀ ਦੀ ਪਤੀ-ਪਰਮਾਤਮਾ ਤੋਂ ਵਿਛੋੜੇ ਵਾਲੀ ਹਾਲਤ ਨੂੰ ਮਹਿਸੂਸ ਕਰਦਿਆਂ ਫੁਰਮਾਉਂਦੇ ਹਨ ਕਿ ਇਸਤਰੀ ਘਰ ਦੇ ਬੂਹੇ 'ਚ ਖਲੋ ਕੇ ਪਤੀ-ਪਿਆਰੇ ਦਾ ਰਾਹ ਪਈ ਤੱਕਦੀ ਹੈ ਕਿ ਹੇ ਪਿਆਰੇ! ਆਪ ਤਰਸ ਕਰੋ, ਨਿਮਾਣੀ ਨਿਤਾਣੀ ਜੀਵ-ਇਸਤਰੀ ਦੀ ਦੁਖਦਾਇਕ ਹਾਲਤ ਦੇਖ, ਮੇਰੇ

ਹਿਰਦੇ-ਘਰ 'ਚ ਚਲੇ ਆਓ! ਹੇ ਪਿਆਰੇ! ਹਿਰਦੇ-ਘਰ 'ਚ ਆ ਕੇ, ਵੱਸ ਕੇ ਮੈਨੂੰ ਸੰਸਾਰ ਸਾਗਰ 'ਚ ਡੁੱਬਦੀ ਜਾਂਦੀ ਨੂੰ ਤਾਰਨ ਦਾ ਡਾਹਢਾ ਔਖਾ ਕਾਰਜ ਸਾਕਾਰ ਕਰ ਦਿਓ। ਮੇਰੇ ਪਿਆਰੇ! ਆਪ ਜੀ ਤੋਂ ਬਿਨਾਂ ਮੇਰੀ ਹੈਸੀਅਤ ਹੀ ਕੀ ਹੈ? ਮੇਰਾ ਮੁੱਲ ਇਕ ਕੌਡੀ ਵੀ ਨਹੀਂ। ਪਰ ਜੇਕਰ ਮੈਨੂੰ ਕੋਈ (ਸਤਿਗੁਰੂ) ਮੇਰਾ ਢੋਲ, ਮੇਰਾ ਪ੍ਰੀਤਮ ਪਰਮਾਤਮਾ ਦਿਖਲਾ ਦੇਵੇ ਤਾਂ ਉਹੀ ਕੌਡੀ ਵੀ ਕੀਮਤ ਨਾ ਰੱਖਣ ਵਾਲੀ ਮੈਂ ਜੀਵ-ਇਸਤਰੀ ਬਹੁਤ ਕੀਮਤ ਵਾਲੀ ਹੋ ਜਾਵਾਂ! ਐਸੀ ਕੀਮਤ ਜੋ ਰੱਖੀ ਹੀ ਨਾ ਜਾ ਸਕਦੀ ਹੋਵੇ। ਕਿਵੇਂ? ਮੈਂ ਆਪਣੇ ਪਿਆਰੇ ਪਰਮਾਤਮਾ ਨੂੰ ਜੁ ਭਾਉਣ ਲੱਗ ਪਵਾਂਗੀ।

ਹੇ ਮੇਰੇ ਪਿਆਰੇ! ਆਪ ਜੀ ਖ਼ੁਦ ਹੀ ਬਖ਼ਸ਼ਿਸ਼ ਕਰ ਦਿਓ! ਮੈਂ ਨਾਸਮਝ ਜੀਵ-ਇਸਤਰੀ ਨੂੰ ਐਸੀ ਸਮਝ ਪ੍ਰਦਾਨ ਕਰ ਦਿਓ ਕਿ ਮੈਂ ਆਪ ਜੀ ਨੂੰ ਦੂਰ ਜਾਣਾ ਹੀ ਨਾ! ਸਦਾ ਕੋਲ ਹੀ ਜਾਣਾ! ਮੈਂ ਆਪ ਜੀ ਨੂੰ ਆਪਣੇ ਅੰਦਰ, ਆਪਣੇ ਹਿਰਦੇ ਵਿਚ ਵੱਸਿਆ ਹੀ ਮੰਨਾਂ।

ਇਹ ਸੰਸਾਰਕ ਮੋਹ-ਮਾਇਆ 'ਚ ਹੱਦੋਂ ਵੱਧ ਉਲਝ ਜਾਣ ਵਾਲੀ ਜਾਂ ਉਸ ਪਰਮਾਤਮਾ ਨੂੰ ਬਹੁਤ ਦੂਰ ਸਮਝਣ ਵਾਲੀ ਮਨੁੱਖੀ ਅਗਿਆਨਤਾ ਤੇ ਨਾਸਮਝੀ ਹੀ ਹੈ, ਜੋ ਇਨਸਾਨ ਨੂੰ ਘਟ-ਘਟ 'ਚ ਵੱਸ ਰਹੇ ਪਰਮਾਤਮਾ ਨੂੰ ਮਹਿਸੂਸ ਕਰਨ ਤੋਂ ਵਿਰਵਾ ਰੱਖਣ ਵਾਸਤੇ ਜ਼ਿੰਮੇਵਾਰ ਹੈ। ਗੁਰੂ ਸਾਹਿਬ ਰਮਜ਼ ਭਰਪੂਰ ਸ਼ੈਲੀ 'ਚ ਮਨੁੱਖ ਮਾਤਰ ਨੂੰ ਇਸ ਦਾ ਅਹਿਸਾਸ ਕਰਾਉਣਾ ਲੋੜਦੇ ਹਨ।

ਗੁਰੂ ਜੀ ਜੀਵ-ਇਸਤਰੀ ਦੀ ਰੂਹਾਨੀ ਮਾਰਗ ਉੱਪਰ ਤੁਰ ਪੈਣ ਵੇਲੇ ਦੀ ਉਮੰਗ ਦਾ ਵਰਣਨ ਕਰਦਿਆਂ ਕਿ ਹਿਰਦਾ ਹੀ ਪਿਆਰੇ ਦਾ ਮਹਿਲ ਅਥਵਾ ਸੁੰਦਰ ਨਿਵਾਸ ਅਸਥਾਨ ਹੈ, ਮੇਰੀ ਲੋਚਾ ਹੈ ਕਿ ਮੈਂ ਇਹ ਹਕੀਕਤ ਪਛਾਣ ਲਵਾਂ। ਹੇ ਨਾਨਕ! ਵੈਸਾਖ ਮਹੀਨੇ ਅੰਦਰ ਮਨ ਦਾ ਧਿਆਨ ਸਤਿਗੁਰੂ ਦੇ ਸ਼ਬਦ 'ਚ ਲੱਗ ਜਾਣ ਨਾਲ ਜੀਵ ਨੂੰ ਪਰਮਾਤਮਾ ਚੰਗਾ ਲੱਗਣ ਲੱਗ ਪੈਂਦਾ ਹੈ।

ਇਨਸਾਨੀ ਜੀਵਨ ਦਾ ਸੋਹਣਾ ਵੈਸਾਖ ਮਾਹ ਸਾਡੇ ਸਭਨਾਂ ਦੇ ਕੋਲ ਹੈ। ਲੋੜ ਹੈ ਤਾਂ ਬਸ ਇਹੀ ਕਿ ਇਸ ਮਹੀਨੇ ਦੀ ਸੋਹਣੀ ਰੁੱਤ ਨੂੰ ਕਿਧਰੇ ਅਸੀਂ ਪਿਆਰੇ ਪਰਮਾਤਮਾ ਦੇ ਮਿਲਾਪ ਤੋਂ ਬਿਨਾਂ ਹੀ ਵਿਅਰਥ ਨਾ ਗੁਆ ਬੈਠੀਏ!

■

ਸੰਪਾਦਕੀ



# ਵੈਸਾਖੀ ਦੀ ਅਹਿਮੀਅਤ

ਪੁਰਾਤਨ ਸਮੇਂ ਤੋਂ ਹੀ ਭਾਰਤ-ਵਾਸੀਆਂ ਲਈ ਦੀਵਾਲੀ, ਵੈਸਾਖੀ ਅਤੇ ਹੋਲੀ ਦਾ ਵਿਸ਼ੇਸ਼ ਮਹੱਤਵ ਰਿਹਾ ਹੈ। ਵੈਸਾਖੀ ਮੌਸਮੀ ਤਿਉਹਾਰ ਹੈ। ਇਹ ਬਿਕ੍ਰਮੀ ਸੰਮਤ ਅਨੁਸਾਰ ਵੈਸਾਖ ਦੀ ਸੰਗਰਾਂਦ ਨੂੰ ਮਨਾਇਆ ਜਾਂਦਾ ਹੈ। ਇਸ ਸਮੇਂ ਠੰਡ ਤੋਂ ਬਾਅਦ ਮੌਸਮ ਵਿਚ ਬਦਲਾਅ ਆ ਜਾਂਦਾ ਹੈ। ਖੇਤਾਂ ਵਿਚ ਪੱਕੀਆਂ ਫ਼ਸਲਾਂ ਨੂੰ ਦੇਖ ਕੇ ਮਨੁੱਖੀ ਮਨਾਂ ਵਿਚ ਨਵਾਂ ਹੁਲਾਸ ਪੈਦਾ ਹੋ ਜਾਂਦਾ ਹੈ। ਵਾਤਾਵਰਨ ਵਿਚ ਬਸੰਤ ਦੀ ਆਮਦ ਨਾਲ ਹੀ ਦਰੱਖਤਾਂ 'ਤੇ ਨਵੇਂ-ਨਰੋਏ ਪੱਤੇ ਪ੍ਰਕਿਰਤੀ ਵਿਚ ਵਿਸਮਾਦ ਉਤਪੰਨ ਕਰ ਦਿੰਦੇ ਹਨ। ਨਵੀਂ ਫ਼ਸਲ ਦੀ ਆਮਦ ਹਰ ਇਕ ਲਈ ਆਰਥਿਕ ਖ਼ੁਸ਼ਹਾਲੀ ਦੀ ਉਮੀਦ ਲੈ ਕੇ ਆ ਰਹੀ ਹੁੰਦੀ ਹੈ। ਇਸ ਤਰ੍ਹਾਂ ਇਹ ਦਿਹਾੜਾ ਹਰ ਪੱਖੋਂ ਖ਼ੁਸ਼ਹਾਲੀ ਦਾ ਪ੍ਰਤੀਕ ਹੋ ਨਿਬੜਦਾ ਹੈ ਜੋ ਲੋਕਾਈ ਵਿਚ ਜੋਸ਼ ਭਰ ਕੇ ਉਸ ਨੂੰ ਕੁਝ ਨਵਾਂ ਸਿਰਜਣ ਵੱਲ ਪ੍ਰੇਰਦਾ ਹੈ। ਪੁਰਾਤਨ ਰਵਾਇਤ ਹੈ ਕਿ ਵੈਸਾਖੀ ਵਾਲੇ ਦਿਨ ਹੀ ਵਿਆਸ ਰਿਸ਼ੀ ਨੇ ਚਾਰੇ ਵੇਦਾਂ ਨੂੰ ਸੰਪੂਰਨ ਕਰ ਕੇ ਪਹਿਲੀ ਵਾਰ ਪਾਠ ਪੂਰਾ ਕੀਤਾ ਸੀ। ਇਹ ਵੀ ਰਵਾਇਤ ਹੈ ਕਿ ਇਸ ਦਿਨ ਰਾਜਾ ਜਨਕ ਨੇ ਯੱਗ ਕਰ ਕੇ ਅਸ਼ਟਾਵਕਰ ਪਾਸੋਂ ਗਿਆਨ ਦੀ ਪ੍ਰਾਪਤੀ ਕੀਤੀ ਸੀ।

ਪੰਜਾਬ ਦੇ ਬਹਾਦਰ ਲੋਕਾਂ ਨੇ ਵੀ ਆਪਣੀਆਂ ਭਵਿੱਖਮੁਖੀ ਯੋਜਨਾਵਾਂ ਤਿਆਰ ਕਰਨ ਲਈ ਇਸੇ ਵਿਸ਼ੇਸ਼ ਦਿਹਾੜੇ ਦੀ ਚੋਣ ਕੀਤੀ। ਸਿੱਖ ਗੁਰੂ ਸਾਹਿਬਾਨ ਨੇ ਹਾਰੀ ਟੁੱਟੀ ਲੋਕਾਈ ਨੂੰ ਜਬਰ, ਜ਼ੁਲਮ ਦਾ ਮੁਕਾਬਲਾ ਕਰਨ ਦੀ ਪ੍ਰੇਰਨਾ ਦਿੱਤੀ। ਚਤੁਰ ਚਲਾਕ ਲੋਕਾਂ ਹੱਥੋਂ ਭੋਲੇ-ਭਾਲੇ ਲੋਕਾਂ ਦੀ ਹੋ ਰਹੀ ਲੁੱਟ ਤੋਂ ਉਨ੍ਹਾਂ ਨੂੰ ਸੁਚੇਤ ਕੀਤਾ। ਇਸਤਰੀਆਂ ਨੂੰ ਉਨ੍ਹਾਂ ਦੀ ਸ਼ਕਤੀ ਦਾ ਅਹਿਸਾਸ ਕਰਵਾਇਆ। ਸਿੱਖ ਧਰਮ ਵਿਚ ਸਭ ਤੋਂ ਪਹਿਲਾਂ ਵੈਸਾਖੀ ਦੇ ਮੌਕੇ 'ਤੇ ਇਕੱਠੇ ਹੋ ਨਵੀਆਂ ਯੋਜਨਾਵਾਂ 'ਤੇ ਚਿੰਤਨ ਕਰਨ ਲਈ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਪਾਰੋ ਜੁਲਕਾ ਜੀ ਨੂੰ ਸੰਗਤਾਂ ਨੂੰ ਇਕੱਠੇ ਕਰਨ ਦੀ ਪ੍ਰੇਰਨਾ ਕੀਤੀ। ਇਸ ਮੌਕੇ 'ਤੇ ਇਕੱਠੀਆਂ ਹੋਈਆਂ ਸੰਗਤਾਂ ਨੂੰ ਸਾਰੇ ਕਰਮ-ਕਾਂਡ ਛੱਡ ਕੇ ਇਕ ਅਕਾਲ ਪੁਰਖ ਦੇ ਲੜ ਲੱਗਣ ਦੀ ਪ੍ਰੇਰਨਾ ਕੀਤੀ ਗਈ। ਨਾਮ ਸਿਮਰਨ, ਹੱਥੀਂ ਕਿਰਤ ਕਰਨ ਅਤੇ ਵੰਡ ਛਕਣ ਦੀਆਂ ਯੋਜਨਾਵਾਂ ਤਿਆਰ ਕੀਤੀਆਂ ਗਈਆਂ। ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ: ਵਿਚ ਵੈਸਾਖੀ ਵਾਲੇ ਦਿਨ ਸਿੱਖੀ ਨੂੰ ਸਰਵਉੱਚ ਉਚਾਈ ਪ੍ਰਦਾਨ ਕੀਤੀ। ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ 'ਤੇ ਵਿਸ਼ਾਲ ਠਾਠਾਂ ਮਾਰਦੇ ਇਕੱਠ ਵਿੱਚੋਂ ਗੁਰੂ ਜੀ ਨੇ ਪੰਜ ਪਿਆਰਿਆਂ ਦੀ ਚੋਣ ਕਰ ਕੇ ਖਾਲਸਾ ਪੰਥ ਦੀ ਸਿਰਜਣਾ ਕੀਤੀ। ਗੁਰੂ ਜੀ ਵੱਲੋਂ ਸਿਰਜਿਆ ਖਾਲਸਾ ਆਉਣ ਵਾਲੇ ਸਮੇਂ ਵਿਚ ਮਿਸਾਲਮਈ

ਮੱਲਾਂ ਮਾਰਦਾ ਗਿਆ ਅਤੇ ਗੁਰੂ ਜੀ ਵੱਲੋਂ ਖਾਲਸੇ ਨੂੰ ਬਖਸ਼ਿਆ ਸੱਚਾ-ਸੁੱਚਾ ਸਰੂਪ ਰਹਿੰਦੀ ਦੁਨੀਆ ਤਕ ਬਰਕਰਾਰ ਰਹੇਗਾ। ਇਹ ਜੋ ਸੱਭਿਆਚਾਰ ਖਾਲਸੇ ਨੂੰ ਗੁਰੂ ਜੀ ਵੱਲੋਂ ਬਖ਼ਸ਼ਿਸ਼ ਕੀਤਾ ਗਿਆ, ਉਹ ਲਗਾਤਾਰ ਪੀੜ੍ਹੀ-ਦਰ-ਪੀੜ੍ਹੀ ਸਫ਼ਰ ਕਰਦਾ ਜਾ ਰਿਹਾ ਹੈ।

ਸੰਨ ੧੭੩੩ ਈ: ਵਿਚ ਵੈਸਾਖੀ ਵਾਲੇ ਦਿਨ ਇਕੱਠੇ ਹੋਏ ਖਾਲਸਾ ਪੰਥ ਦੀ ਚੜ੍ਹਤ ਨੂੰ ਮਹਿਸੂਸ ਕਰਦਿਆਂ ਜ਼ਕਰੀਆ ਖਾਨ ਨੇ ਗੁਰੂ ਪੰਥ ਨੂੰ ਨਵਾਬੀ ਦੀ ਪੇਸ਼ਕਸ਼ ਕੀਤੀ। ੧੭੪੭ ਈ: ਵਿਚ ਵੈਸਾਖੀ ਦੇ ਹੀ ਦਿਹਾੜੇ 'ਤੇ ਇਕੱਠੇ ਹੋਏ ਖਾਲਸਾ ਪੰਥ ਵੱਲੋਂ ਸ੍ਰੀ ਅੰਮ੍ਰਿਤਸਰ ਵਿਖੇ ਰਾਮਰੌਣੀ ਦਾ ਕੱਚਾ ਕਿਲ੍ਹਾ ਬਣਾਉਣ ਦਾ ਫੈਸਲਾ ਕੀਤਾ ਗਿਆ। ਇਹ ਕਿਲ੍ਹਾ ਸਿੱਖਾਂ ਲਈ ਬਹੁਤ ਭਾਰੀ ਸੰਕਟ ਸਮੇਂ ਵਿਚ ਪਨਾਹ ਦਾ ਸਥਾਨ ਸਿੱਧ ਹੋਇਆ। ੧੭੪੮ ਈ: ਵਿਚ ਵੈਸਾਖੀ ਵਾਲੇ ਦਿਨ ਹੀ ਪੰਥ ਖਾਲਸਾ ਨਾਂ ਦੀ ਜਥੇਬੰਦੀ ਤਿਆਰ ਕੀਤੀ ਗਈ ਜੋ ਜ਼ਾਲਮ ਰਾਜ ਨੂੰ ਖਤਮ ਕਰ ਕੇ ਆਪਣੀ ਬਹਾਦਰੀ ਦੇ ਝੰਡੇ ਗੱਡਦੀ ਹੋਈ ਸਿੱਖ ਰਾਜ ਦੀ ਸਥਾਪਨਾ ਦੀਆਂ ਬੁਲੰਦੀਆਂ ਤਕ ਪਹੁੰਚੀ।

ਸਿੱਖ ਵਿਰੋਧੀਆਂ ਦੀਆਂ ਸਾਜ਼ਿਸ਼ਾਂ ਕਾਰਨ ਪੰਜਾਬ ਫੇਰ ਤੋਂ ਅੰਗਰੇਜ਼ਾਂ ਦੀ ਗ਼ੁਲਾਮੀ ਵਿਚ ਚਲਾ ਗਿਆ। ਗੁਰੂ ਸਾਹਿਬਾਨ ਵੱਲੋਂ ਦਿੱਤੀ ਨਸੀਹਤ ਨੇ ਫੇਰ ਤੋਂ ਸਿੱਖਾਂ ਨੂੰ ਅਜ਼ਾਦੀ ਲਈ ਸੰਘਰਸ਼ ਕਰਨ ਹਿੱਤ ਪ੍ਰੇਰਿਤ ਕੀਤਾ। ਅੰਗਰੇਜ਼ਾਂ ਨੂੰ ਭਾਰਤ ਦੀ ਧਰਤੀ ਤੋਂ ਵਾਪਸ ਭੇਜਣ ਦੀ ਯੋਜਨਾ ਬਣਾਉਣ ਹਿੱਤ ੧੯੧੯ ਈ: ਦੇ ਵੈਸਾਖੀ ਵਾਲੇ ਦਿਨ ਜਲ੍ਹਿਆਂ ਵਾਲੇ ਬਾਗ ਵਿਚ ਇਕੱਠ ਕੀਤਾ ਗਿਆ। ਅੰਗਰੇਜ਼ ਸਰਕਾਰ ਨੂੰ ਪਤਾ ਲੱਗਣ 'ਤੇ ਨਿਹੱਥੇ ਪੰਜਾਬੀਆਂ 'ਤੇ ਜਬਰਦਸਤ ਫਾਇਰਿੰਗ ਕੀਤੀ ਗਈ। ਹਜ਼ਾਰਾਂ ਲੋਕ ਸ਼ਹਾਦਤ ਪ੍ਰਾਪਤ ਕਰ ਗਏ। ਇਸ ਘਟਨਾ ਤੋਂ ਬਾਅਦ ਦੇਸ਼ ਲਈ ਮਰ ਮਿਟਣ ਵਾਲੇ ਪੰਜਾਬੀਆਂ ਨੇ ਹਥਿਆਰ ਚੁੱਕ ਲਏ। ਅਨੇਕਾਂ ਕੁਰਬਾਨੀਆਂ ਤੋਂ ਬਾਅਦ ਸਿੱਖਾਂ ਦਾ ਇਹ ਸੰਘਰਸ਼ ਉਦੋਂ ਤਕ ਲਗਾਤਾਰ ਚੱਲਦਾ ਰਿਹਾ ਜਦੋਂ ਤਕ ਅੰਗਰੇਜ਼ ਭਾਰਤ ਛੱਡ ਕੇ ਨਹੀਂ ਚਲੇ ਗਏ।

ਪੰਥ ਵਿਰੋਧੀ ਤਾਕਤਾਂ ਨੂੰ ਸਿੱਖਾਂ ਦੀ ਚੜ੍ਹਤ ਕਦੇ ਵੀ ਚੰਗੀ ਨਹੀਂ ਲੱਗੀ। ਪੰਥ ਵਿਰੋਧੀਆਂ ਨੇ ਸਿੱਖਾਂ ਵਿਚ ਘੁਸਪੈਠ ਕਰ ਕੇ ਪੰਥ ਨੂੰ ਨੁਕਸਾਨ ਪਹੁੰਚਾਉਣ ਦਾ ਕੋਈ ਵੀ ਮੌਕਾ ਖਾਲੀ ਨਹੀਂ ਜਾਣ ਦਿੱਤਾ। ਇਸੇ ਲੜੀ ਅਧੀਨ ਗੁਰੂ-ਡੰਮ ਦੀ ਆੜ ਵਿਚ ਨਕਲੀ ਨਿਰੰਕਾਰੀਆਂ ਨੇ ਖਾਲਸਾ ਪੰਥ ਨੂੰ ਵੈਸਾਖੀ ਵਾਲੇ ਦਿਨ ਹੀ ਸ੍ਰੀ ਅੰਮ੍ਰਿਤਸਰ ਆ ਕੇ ਨੀਵਾਂ ਦਿਖਾਉਣ ਦੀ ਚਾਲ ਚੱਲੀ। ਸੰਨ ੧੯੭੮ ਈ: ਵਿਚ ਵੈਸਾਖੀ ਵਾਲੇ ਦਿਨ ਇਨ੍ਹਾਂ ਨਕਲੀ ਨਿਰੰਕਾਰੀਆਂ ਦੀ ਚੁਣੌਤੀ ਦਾ ਮੂੰਹ ਤੋੜ ਜਵਾਬ ਦਿੰਦੇ ਹੋਏ ਖਾਲਸਾ ਪੰਥ ਦੇ ੧੩ ਸਿੰਘਾਂ ਨੇ ਸ਼ਹੀਦੀ ਪ੍ਰਾਪਤ ਕੀਤੀ। ਸਿੱਖਾਂ ਨੇ ਦੱਸ ਦਿੱਤਾ ਕਿ ਸਿੱਖ ਪੰਥ ਪ੍ਰਤੀ ਮੈਲੀ ਅੱਖ ਰੱਖਣ ਵਾਲਿਆਂ ਲਈ ਖਾਲਸਾ ਪੰਥ ਕਿਵੇਂ ਜੂਝ ਸਕਦਾ ਹੈ। ਖਾਲਸਾ ਪੰਥ ਦੀ ਇਸ ਬਹਾਦਰੀ ਵੱਲੋਂ ਪੰਥ ਵਿਚ ਫੁੱਟ ਪਾਉਣ ਵਾਲਿਆਂ ਦੀਆਂ ਸਾਜ਼ਿਸ਼ਾਂ ਧਰੀਆਂ-ਧਰਾਈਆਂ ਰਹਿ ਗਈਆਂ।

---

ਸੱਭਿਆਚਾਰ ਦੇ ਵਿਕਾਸ-ਵਿਗਾਸ ਦੀ ਦਰ ਆਮ ਤੌਰ 'ਤੇ ਬਹੁਤ ਧੀਮੀ ਗਤੀ ਨਾਲ ਚੱਲਦੀ ਹੈ। ਮਨੁੱਖ ਨੂੰ ਸੱਭਿਆਚਾਰ ਦੀ ਦਾਤ ਸਹਿਜ ਸੁਭਾਵਿਕ ਹੀ ਹਾਸਲ ਹੁੰਦੀ ਰਹਿੰਦੀ ਹੈ। ਮਨੁੱਖ ਨੂੰ ਪਤਾ ਹੀ ਨਹੀਂ ਲੱਗਦਾ ਕਿ ਕਦੋਂ ਅਤੇ ਕਿਵੇਂ ਆਪਣੇ ਸੱਭਿਆਚਾਰ ਨੂੰ ਕਾਇਮ ਰੱਖਣ ਅਤੇ ਇਸ ਦੇ ਵਿਕਾਸ-ਵਿਗਾਸ ਵਿਚ ਹਿੱਸਾ ਪਾਉਣ ਦੇ ਸਮਰੱਥ ਹੋ ਜਾਂਦਾ ਹੈ। ਪਰ ਕਿਸੇ ਸੱਭਿਆਚਾਰ ਵਿਚ ਕਦੇ-ਕਦੇ ਬਾਹਰੀ ਦਖ਼ਲ ਅੰਦਾਜ਼ੀ ਕਾਰਨ ਵਿਗਾੜ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ ਜਿਨ੍ਹਾਂ ਨੂੰ ਰੋਕਣ ਲਈ ਸੁਚੇਤ ਵਰਗਾਂ ਨੂੰ ਹਮੇਸ਼ਾਂ ਤੱਤਪਰ ਰਹਿਣਾ ਚਾਹੀਦਾ ਹੈ। ਸਿੱਖ ਸੱਭਿਆਚਾਰ ਦਾ ਵਿਲੱਖਣ ਸਰੂਪ ਬਾਕੀ ਸੰਸਾਰ ਨਾਲੋਂ ਵੱਖਰਾ ਹੈ। ਸਿੱਖ ਜਾਨ ਤਾਂ ਦੇ ਸਕਦਾ ਹੈ ਪਰ ਆਪਣੇ ਕੇਸ ਕਤਲ ਨਹੀਂ ਕਰਵਾ ਸਕਦਾ। ਸਾਨੂੰ ਇਹ ਗੱਲ ਸੋਚਣ ਲਈ ਮਜਬੂਰ ਕਰਦੀ ਹੈ ਕਿ ਅੱਜ ਦੇ ਸਿੱਖ ਬੱਚੇ ਆਪਣੇ ਇਸ ਸੱਭਿਆਚਾਰ ਤੋਂ ਦੂਰ ਕਿਉਂ ਹੁੰਦੇ ਜਾ ਰਹੇ ਹਨ। ਘਾਟ ਹੈ ਸਾਡੀ ਸਮੇਂ ਅਨੁਸਾਰ ਸਿੱਖ ਸੱਭਿਆਚਾਰ ਦੇ ਵਿਗਾਸ ਦੀ ਗਤੀ ਵੱਲ ਧਿਆਨ ਨਾ ਦੇਣਾ। ਜਿੱਥੇ ਬਿਜਲਈ ਮੀਡੀਏ ਨੇ ਸਾਰੀ ਦੁਨੀਆ ਨੂੰ ਆਪਣੀ ਮੁੱਠੀ ਵਿਚ ਕਰ ਕੇ ਆਪਣਾ ਨਿੱਜੀ ਲਾਭ ਪ੍ਰਾਪਤ ਕਰਨ ਹਿੱਤ ਕਾਰਜ ਕੀਤਾ ਹੈ, ਉੱਥੇ ਨਾਲ ਹੀ ਸਿੱਖ ਸੱਭਿਆਚਾਰ 'ਤੇ ਵੀ ਗਹਿਰਾ ਅਸਰ ਪਾਇਆ ਹੈ। ਆਪਣੇ ਬਜ਼ੁਰਗਾਂ ਤੋਂ ਪੀੜ੍ਹੀ-ਦਰ-ਪੀੜ੍ਹੀ ਸੱਭਿਆਚਾਰ ਪ੍ਰਾਪਤ ਕਰਨ ਦੀ ਥਾਂ ਸਾਡੇ ਬੱਚੇ ਬਿਜਲਈ ਮੀਡੀਏ ਤੋਂ ਪ੍ਰਭਾਵਿਤ ਹੋ ਕੇ ਆਪਣਾ ਅਲੱਗ ਹੀ ਸੱਭਿਆਚਾਰ ਸਿਰਜਦੇ ਜਾ ਰਹੇ ਹਨ। ਸਾਡਾ ਪਹਿਰਾਵਾ, ਖਾਣ-ਪੀਣ, ਬੋਲ-ਬਾਣੀ, ਰਹਿਣ-ਸਹਿਣ, ਰਿਸ਼ਤੇ-ਨਾਤੇ ਸਭ ਬਿਜਲਈ ਮੀਡੀਆ ਹੀ ਨਿਰਧਾਰਿਤ ਕਰਦਾ ਜਾ ਰਿਹਾ ਹੈ। ਪੰਜਾਬੀਆਂ ਖਾਸ ਕਰਕੇ ਸਿੱਖਾਂ ਦੀ ਵੱਖਰੀ ਪਛਾਣ ਨੂੰ ਖਤਮ ਕਰਨ ਲਈ ਮੀਡੀਏ ਨੇ ਅੱਡੀ-ਚੋਟੀ ਦਾ ਜ਼ੋਰ ਲਾਇਆ ਹੋਇਆ ਹੈ। ਸਿੱਖਾਂ ਦੇ ਇਤਿਹਾਸ ਨੂੰ ਸਮਝੇ ਜਾਣੇ ਬਗੈਰ ਹੀ ਟਿੱਪਣੀਆਂ ਕਰ ਕੇ ਹਾਸੋਹੀਣੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ 'ਤੇ ਸਮਾਜਿਕ ਨਾਟਕਾਂ ਦੇ ਨਾਂ ਰੱਖ ਕੇ ਦਰਸ਼ਕਾਂ ਨੂੰ ਗੁੰਮਰਾਹ ਕੀਤਾ ਜਾ ਰਿਹਾ ਹੈ। ਇਸ ਸਮੱਸਿਆ ਪ੍ਰਤੀ ਸਿੱਖਾਂ ਦਾ ਜਾਗ੍ਰਿਤ ਹੋਣਾ ਬਹੁਤ ਜ਼ਰੂਰੀ ਹੈ। ਇਸ ਦਾ ਬਦਲ ਲੱਭਣ ਲਈ ਸਿੱਖਾਂ ਨੂੰ ਹੰਭਲਾ ਮਾਰਨਾ ਚਾਹੀਦਾ ਹੈ, ਤਾਂ ਕਿ ਦੁਨੀਆ ਵਿਚ ਬਹੁਤ ਹੀ ਘੱਟ ਗਿਣਤੀ ਵਾਲੀ ਕੌਮ ਦੇ ਸੰਸਾਰ ਭਰ ਵਿਚ ਕੀਤੇ ਸਭ ਤੋਂ ਵੱਧ ਬਹਾਦਰੀ ਦੇ ਕਾਰਨਾਮੇ ਦੁਨੀਆ ਸਾਹਮਣੇ ਆ ਸਕਣ। ਦੁਨੀਆ ਨੂੰ ਪਤਾ ਲੱਗ ਸਕੇ ਕਿ ਜੋ ਮੀਡੀਏ ਰਾਹੀਂ ਕਹਾਣੀ ਰੂਪ ਵਿਚ ਨਾਇਕ ਸਿਰਜ ਕੇ ਉਨ੍ਹਾਂ ਤੋਂ ਕਾਰਨਾਮੇ ਕਰਵਾ ਕੇ ਦਿਖਾਏ ਜਾਂਦੇ ਹਨ, ਉਹ ਸਿੱਖਾਂ ਨੇ ਅਸਲ ਰੂਪ ਵਿਚ ਕਰ ਕੇ ਦੁਨੀਆ ਸਾਹਮਣੇ ਮਿਸਾਲਾਂ ਪੈਦਾ ਕੀਤੀਆਂ ਹੋਈਆਂ ਹਨ। ਲੋੜ ਹੈ ਇਨ੍ਹਾਂ ਨੂੰ ਦੁਨੀਆ ਵਿਚ ਘਰ-ਘਰ ਪਹੁੰਚਾਉਣ ਲਈ ਸਹੀ ਢੰਗ ਲੱਭਣ ਦੀ, ਤਾਂ ਕਿ ਅਸੀਂ ਦੁਨੀਆ ਦੇ ਹਾਣ ਦੇ ਹੋ ਕੇ ਆਪਣਾ ਸੱਭਿਆਚਾਰ ਕਇਮ ਰੱਖਦੇ ਹੋਏ ਆਪਣੀ ਹੋਂਦ ਹਸਤੀ ਤੇ ਬਹਾਦਰੀ ਦਾ ਅਹਿਸਾਸ ਕਰਵਾ ਸਕੀਏ। ■

# ਇਤਿਹਾਸ ਦੀ ਅਦੁੱਤੀ ਘਟਨਾ : ਸੰਤ ਸਿਪਾਹੀ ਦੀ ਸਿਰਜਣਾ

-ਸ. ਜਸਵੰਤ ਸਿੰਘ 'ਅਜੀਤ'

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਤ-ਸਿਪਾਹੀ, ਖਾਲਸੇ ਦੀ ਸਿਰਜਣਾ ਲਈ ਜਿਸ ਫੌਲਾਦ ਦੀ ਵਰਤੋਂ ਕੀਤੀ ਸੀ, ਉਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਵਿਚ ਹੀ ਤਿਆਰ ਕਰਨਾ ਸ਼ੁਰੂ ਕਰ ਦਿੱਤਾ ਸੀ। ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ, ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਅਰੰਭੇ ਕਾਰਜ ਨੂੰ ਅੱਗੇ ਵਧਾਇਆ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਉਸ ਨੂੰ ਤਪਾਇਆ, ਜਿਸ ਤੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਤ-ਸਿਪਾਹੀ ਦੇ ਨਕਸ਼ਾਂ ਦੀ ਘਾੜਤ ਅਰੰਭ ਦਿੱਤੀ। ਸ੍ਰੀ ਗੁਰੂ ਹਰਿਰਾਇ ਸਾਹਿਬ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਉਸ ਨੂੰ ਸੁਆਰਨ ਵਿਚ ਆਪਣਾ ਯੋਗਦਾਨ ਪਾਇਆ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੇ ਉਸ ਦਾ ਰੂਪ ਨਿਖਾਰ ਦਿੱਤਾ। ਇਸ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਅੰਤਮ ਛੋਹਾਂ ਦੇ ਕੇ ਪੂਰੀ ਤਰ੍ਹਾਂ ਸੰਤ-ਸਿਪਾਹੀ ਦੇ ਰੂਪ ਵਿਚ ਸਿਰਜਣ ਦੀ ਤਿਆਰੀ ਅਰੰਭ ਦਿੱਤੀ।

ਗੁਰੂ ਜੀ ਨੇ ਸਿੱਖ ਅਤੇ ਗੁਰੂ ਵਿਚਕਾਰ ਸਿੱਧਾ ਸੰਬੰਧ ਕਾਇਮ ਕਰ ਦਿੱਤਾ। ਜਿਨ੍ਹਾਂ ਮਸੰਦਾਂ ਵਿਰੁੱਧ ਭ੍ਰਿਸ਼ਟਾਚਾਰ ਦੇ ਦੋਸ਼ਾਂ ਦੀ ਸ਼ਿਕਾਇਤ ਆਈ, ਗੁਰੂ ਜੀ ਵੱਲੋਂ ਉਨ੍ਹਾਂ ਦੀ ਪੜਤਾਲ ਕਰਵਾਈ ਗਈ ਅਤੇ ਜੋ ਦੋਸ਼ੀ ਸਾਬਤ ਹੋਏ, ਉਨ੍ਹਾਂ ਨੂੰ ਕਰੜੀ ਸਜ਼ਾ ਦਿੱਤੀ ਗਈ। ਇਸ ਦੇ ਨਾਲ ਹੀ ਸਿੱਖਾਂ ਨੂੰ ਵਹਿਮਾਂ-ਭਰਮਾਂ ਵਿੱਚੋਂ ਉਭਾਰਨ ਲਈ ਵੀ ਗੁਰੂ ਸਾਹਿਬ ਨੇ ਕਈ ਕੌਤਕ ਰਚੇ ਅਤੇ ਕਈ ਘਟਨਾਵਾਂ ਦੇ ਪ੍ਰਮਾਣ ਦੇ ਕੇ ਦ੍ਰਿੜ੍ਹ ਕਰਵਾਇਆ ਕਿ ਅਕਾਲ ਪੁਰਖ ਪੁਰ ਅਟੁੱਟ ਵਿਸ਼ਵਾਸ਼ ਰੱਖਣ ਵਾਲਿਆਂ ਅਤੇ ਉਸ ਦੇ ਭਾਣੇ ਵਿਚ ਚੱਲਣ ਵਾਲਿਆਂ ਨੂੰ ਵਹਿਮਾਂ-ਭਰਮਾਂ ਵਿਚ ਪੈਣਾ ਸ਼ੋਭਾ ਨਹੀਂ ਦਿੰਦਾ।

ਹਾਲਾਤ ਜਦੋਂ ਪੂਰੀ ਤਰ੍ਹਾਂ ਤਿਆਰ ਹੋ ਗਏ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੫੬ ਬਿਕ੍ਰਮੀ ਦੀ ਵੈਸਾਖੀ ਦੇ ਮੌਕੇ 'ਤੇ ਇਕ ਵਿਸ਼ਾਲ ਇਕੱਠ ਕਰਨ ਦਾ ਫੈਸਲਾ ਕੀਤਾ। ਇਸ ਫੈਸਲੇ ਨੂੰ ਅਮਲੀ ਰੂਪ ਦੇਣ ਲਈ, ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਵੱਸਦੇ ਸਿੱਖਾਂ ਨੂੰ ਹੁਕਮਨਾਮੇ ਭੇਜੇ ਗਏ ਕਿ ਇਕ ਵਿਸ਼ੇਸ਼ ਤੇ ਨਵਾਂ ਪ੍ਰੋਗਰਾਮ ਲੈਣ ਲਈ ਸਾਰੇ ਸਿੱਖ ਹੁੰਮ-ਹੁੰਮਾ ਕੇ ਵੈਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਪੁੱਜਣ।

ਜਦੋਂ ਗੁਰੂ ਸਾਹਿਬ ਦੇ ਹੁਕਮਨਾਮੇ ਸੰਗਤਾਂ ਪਾਸ ਪੁੱਜੇ ਤਾਂ ਉਨ੍ਹਾਂ ਨੇ ਬੜੇ ਸਤਿਕਾਰ ਨਾਲ ਮੱਥੇ ਨਾਲ ਛੁਹਾ ਕੇ ਪੜ੍ਹਿਆ। ਸੰਗਤਾਂ ਇਹ ਜਾਣ ਕੇ ਫੁੱਲੀਆਂ ਨਾ

*# 64-C, U&V/B, Shalimar Bagh, DELHI-110088. Mob. 09868917731*

ਸਮਾਈਆਂ ਕਿ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਸੱਦਿਆ ਹੈ। ਸ੍ਰੀ ਅਨੰਦਪੁਰ ਸਾਹਿਬ-ਜਾਣ ਲਈ ਵੱਡੀ ਗਿਣਤੀ ਵਿਚ ਸਿੱਖ ਤਿਆਰੀ ਕਰਨ ਵਿਚ ਰੁੱਝ ਗਏ। ਹਰ ਸਿੱਖ ਆਪਣੀ ਸ਼ਰਧਾ ਅਤੇ ਸਮਰੱਥਾ ਅਨੁਸਾਰ ਸਤਿਗੁਰਾਂ ਦੇ ਚਰਨਾਂ ਵਿਚ ਅਰਪਨ ਕਰਨ ਲਈ ਭੇਟਾ ਤਿਆਰ ਕਰਨ ਲੱਗ ਪਿਆ।

ਪਿਛਲੇ ਤੇਰ੍ਹਾਂ ਵਰ੍ਹਿਆਂ ਵਿਚ ਪਹਾੜੀ ਰਾਜਿਆਂ ਅਤੇ ਦਿੱਲੀ ਦੀ ਮੁਗ਼ਲ ਸਰਕਾਰ ਨਾਲ ਹੋਈਆਂ ਗੁਰੂ ਸਾਹਿਬ ਦੀਆਂ ਲੜਾਈਆਂ ਅਤੇ ਉਨ੍ਹਾਂ ਵਿਚ ਹੋਈ ਪਹਾੜੀ ਰਾਜਿਆਂ ਤੇ ਮੁਗ਼ਲਾਂ ਦੀ ਹਾਰ ਦਾ ਕਿਸੇ ਦੇ ਦਿਲ ਉੱਤੇ ਕੋਈ ਡਰ ਜਾਂ ਭੈਅ ਨਹੀਂ ਸੀ। ਕਿਸੇ ਨੂੰ ਇਸ ਗੱਲ ਦੀ ਵੀ ਚਿੰਤਾ ਨਹੀਂ ਸੀ ਕਿ ਗੁਰੂ ਸਾਹਿਬ ਪ੍ਰਤੀ ਉਸ ਦੀ ਸ਼ਰਧਾ, ਪਿਆਰ ਅਤੇ ਗੁਰੂ ਚਰਨਾਂ ਵਿਚ ਭਰੀ ਜਾਣ ਵਾਲੀ ਉਸ ਦੀ ਹਾਜ਼ਰੀ ਦਾ, ਸਮੇਂ ਦੀ ਹਕੂਮਤ ਬੁਰਾ ਮਨਾ ਗਈ ਤਾਂ ਵਾਪਸੀ 'ਤੇ ਉਸ ਦਾ ਕੀ ਹਾਲ ਹੋਵੇਗਾ? ਹਰ ਕੋਈ ਜੇ ਗੜੂੰਦ ਸੀ ਤਾਂ ਗੁਰੂ ਪਿਆਰ ਵਿਚ, ਜੇ ਕਿਸੇ ਦੇ ਦਿਲ ਵਿਚ ਕੋਈ ਚਿੰਤਾ ਸੀ ਤਾਂ ਕੇਵਲ ਇਹ ਕਿ ਕਿਧਰੇ ਉਸ ਦੀ ਭੇਟਾ ਦੂਜੇ ਨਾਲੋਂ ਨਿਗੂਣੀ ਨਾ ਰਹਿ ਜਾਏ, ਜੇ ਕੋਈ ਉਮਾਹ ਸੀ ਤਾਂ ਕੇਵਲ ਇਹ ਕਿ ਛੇਤੀ ਤੋਂ ਛੇਤੀ ਉਹ ਗੁਰੂ ਦਰਸ਼ਨਾਂ ਲਈ ਸ੍ਰੀ ਅਨੰਦਪੁਰ ਸਾਹਿਬ ਪੁੱਜੇ ਅਤੇ ਗੁਰੂ ਚਰਨਾਂ ਦੀ ਧੂੜ ਆਪਣੇ ਮਸਤਕ ਨਾਲ ਲਾ ਆਪਣਾ ਜੀਵਨ ਸਫਲਾ ਕਰ ਲਏ।

ਵੈਸਾਖੀ ਤੋਂ ਪਹਿਲਾਂ ਹੀ ਸੰਗਤਾਂ ਸ੍ਰੀ ਅਨੰਦਪੁਰ ਸਾਹਿਬ ਪੁੱਜਣੀਆਂ ਸ਼ੁਰੂ ਹੋ ਗਈਆਂ। ਸੰਗਤਾਂ ਦੇ ਨਿਵਾਸ ਅਤੇ ਅਰਾਮ ਲਈ ਹਰ ਤਰ੍ਹਾਂ ਦੇ ਪ੍ਰਬੰਧ ਕੀਤੇ ਗਏ ਸਨ। ਗੁਰੂ ਸਾਹਿਬ ਦੇ ਦਰਸ਼ਨ ਕਰ ਕੇ ਹਰ ਸਿੱਖ ਨਿਹਾਲ ਹੋ ਰਿਹਾ ਸੀ। ਉਸ ਦੇ ਚਿਹਰੇ ਦੀ ਚਮਕ, ਉਸ ਦੀ ਖੁਸ਼ੀ ਨੂੰ-ਛੁੱਪਣ ਨਹੀਂ ਸੀ ਦੇ ਰਹੀ।

ਵੈਸਾਖੀ ਵਾਲੇ ਦਿਨ ਅੰਮ੍ਰਿਤ ਵੇਲੇ ਦੀਵਾਨ ਸਜਿਆ। ਕੀਰਤਨ ਅਰੰਭ ਹੋ ਗਿਆ। ਸੰਗਤਾਂ ਇਸ਼ਨਾਨ-ਪਾਣੀ ਕਰ ਦੀਵਾਨ ਵਿਚ ਪੁੱਜਣ ਲੱਗ ਪਈਆਂ। ਥੋੜੇ ਸਮੇਂ ਵਿਚ ਹੀ ਵਿਸ਼ਾਲ ਪੰਡਾਲ ਭਰ ਗਿਆ। ਸਾਰੀਆਂ ਸੰਗਤਾਂ ਇਕ ਚਿਤ, ਇਕ ਮਨ ਹੋ ਕੀਰਤਨ ਸਰਵਣ ਕਰ ਰਹੀਆਂ ਸਨ। ਕੀਰਤਨ ਦੀ ਸਮਾਪਤੀ ਤੋਂ ਉਪਰੰਤ ਗੁਰੂ ਸਾਹਿਬ ਸਿੱਖਾਂ ਨੂੰ ਸੰਬੋਧਨ ਕਰਨ ਲਈ ਸਿੰਘਾਸਣ ਤੋਂ ਉੱਠੇ। ਸਿੱਖ ਸੰਗਤਾਂ, ਜੋ ਨਵਾਂ ਪ੍ਰੋਗਰਾਮ ਲੈਣ ਲਈ ਉੱਥੇ ਪੁੱਜੀਆਂ ਸਨ, ਇਕ ਟੱਕ ਗੁਰੂ ਸਾਹਿਬ ਦੇ ਚਿਹਰੇ ਵੱਲ ਵੇਖਣ ਲੱਗ ਪਈਆਂ ਅਤੇ ਉਨ੍ਹਾਂ ਆਪਣੇ ਆਪ ਨੂੰ ਗੁਰੂ ਸਾਹਿਬ ਦੀ ਅਵਾਜ਼ ਸੁਣਨ ਲਈ ਕੇਂਦਰਿਤ ਕਰ ਲਿਆ। ਕੋਈ ਵੀ ਇਹ ਨਹੀਂ ਸੀ ਚਾਹੁੰਦਾ ਕਿ ਗੁਰੂ ਸਾਹਿਬ ਦਾ ਕਿਹਾ ਕੋਈ ਵੀ ਸ਼ਬਦ ਉਹ ਸੁਣਨੋਂ ਖੁੰਝ ਜਾਏ ਤੇ ਉਸ ਨੂੰ ਕਿਸੇ ਦੂਜੇ ਤੋਂ ਪੁੱਛਣਾ ਪਏ ਕਿ ਗੁਰੂ ਸਾਹਿਬ ਨੇ ਕੀ ਕਿਹਾ ਸੀ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੜੇ ਠਰ੍ਹੰਮੇ ਨਾਲ, ਪਰੰਤੂ ਦ੍ਰਿੜ੍ਹਤਾ ਭਰੇ ਸ਼ਬਦਾਂ ਨਾਲ ਆਪਣੀ ਗੱਲ ਕਹਿਣੀ ਅਰੰਭ ਕੀਤੀ। ਗੁਰੂ ਸਾਹਿਬ ਜੀ ਨੇ ਉਨ੍ਹਾਂ ਹਾਲਾਤਾਂ ਦਾ

ਜ਼ਿਕਰ ਕੀਤਾ ਜਿਨ੍ਹਾਂ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਧਰਤੀ ਪੁਰ ਅਵਤਾਰ ਧਾਰਿਆ ਸੀ। ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤਕ ਦੇ ਹਾਲਾਤ ਉਨ੍ਹਾਂ ਸਿੱਖਾਂ ਨੂੰ ਵਿਸਥਾਰ ਸਹਿਤ ਸੁਣਾਏ।

ਜਿਉਂ-ਜਿਉਂ ਗੁਰੂ ਸਾਹਿਬ ਇਨ੍ਹਾਂ ਹਾਲਾਤਾਂ ਦਾ ਜ਼ਿਕਰ ਕਰਦੇ ਗਏ, ਤਿਉਂ-ਤਿਉਂ ਉਨ੍ਹਾਂ ਦੇ ਚਿਹਰੇ ਦੀ ਚਮਕ ਅਤੇ ਉਸ ਵਿਚ ਸ਼ਾਮਲ ਹੋ ਰਹੀ ਲਾਲੀ ਵਧਦੀ ਗਈ। ਇਸ ਗੱਲ ਨੂੰ ਹਰ ਸਿੱਖ ਬੜੀ ਤੀਬਰਤਾ ਨਾਲ ਮਹਿਸੂਸ ਕਰ ਰਿਹਾ ਸੀ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਅਦ ਪਹਾੜੀ ਰਾਜਿਆਂ ਅਤੇ ਦਿੱਲੀ ਦੀ ਮੁਗ਼ਲ ਹਕੂਮਤ ਵੱਲੋਂ ਗੁਰੂ ਘਰ 'ਤੇ ਕੀਤੇ ਗਏ ਹਮਲਿਆਂ ਦਾ ਗੁਰੂ ਸਾਹਿਬ ਨੇ ਜ਼ਿਕਰ ਕੀਤਾ ਤੇ ਦੱਸਿਆ ਕਿ ਗੁਰੂ ਘਰ ਕੋਈ ਹਕੂਮਤ ਕਾਇਮ ਨਹੀਂ ਕਰ ਰਿਹਾ, ਕਿਸੇ ਦੀ ਜ਼ਮੀਨ ਜਾਂ ਕਿਸੇ ਦੇ ਇਲਾਕੇ ਪੁਰ ਕਬਜ਼ਾ ਕਰਨ ਦਾ ਵੀ ਉਸ ਦਾ ਕੋਈ ਉਦੇਸ਼ ਨਹੀਂ, ਫਿਰ ਵੀ ਗੁਰੂ ਘਰ 'ਤੇ ਹਮਲੇ ਕੀਤੇ ਜਾਣੇ, ਸਿੱਖ ਸੰਗਤਾਂ ਲਈ ਇਕ ਚੁਣੌਤੀ ਹਨ। ਉਨ੍ਹਾਂ ਜ਼ੋਰ ਦੇ ਕੇ ਆਖਿਆ ਕਿ ਅੱਜ ਹਾਲਤ ਇਹ ਹੋ ਗਈ ਹੈ ਕਿ ਇਸ ਸੰਸਾਰ ਵਿਚ ਉਹੀ ਵਿਅਕਤੀ ਇੱਜ਼ਤ, ਮਾਣ ਅਤੇ ਸਨਮਾਨ ਨਾਲ ਜੀਅ ਸਕਦਾ ਹੈ, ਜਿਸ ਨੇ ਆਪਣਾ ਸਿਰ ਤਲੀ 'ਤੇ ਰੱਖਿਆ ਹੋਵੇ ਅਤੇ ਮੌਤ ਨਾਲ ਮਖੌਲ ਕਰਨ ਦਾ ਜਿਗਰਾ ਰੱਖਣ ਦਾ ਉਸ ਵਿਚ ਹੀਆ ਹੋਵੇ। ਇਸ ਲਈ ਲੋੜ ਹੈ ਅੱਜ ਅਜਿਹੇ ਵਿਅਕਤੀ ਦੀ, ਜੋ ਕੌਮ ਲਈ ਮਰ ਮਿਟਣ ਦੀ ਭਾਵਨਾ ਪੈਦਾ ਕਰਨ ਲਈ ਆਪਾ ਕੁਰਬਾਨ ਕਰ ਸਕੇ।

ਇਹ ਆਖਦਿਆਂ ਗੁਰੂ ਸਾਹਿਬ ਨੇ ਸੱਜੇ ਹੱਥ ਨਾਲ ਮਿਆਨ ਵਿੱਚੋਂ ਕਿਰਪਾਨ ਬਾਹਰ ਖਿੱਚ ਲਈ। ਗੁਰੂ ਸਾਹਿਬ ਦਾ ਇਹ ਰੂਪ ਦੇਖਦਿਆਂ ਹੀ ਸਾਰੇ ਦਰਬਾਰ ਵਿਚ ਸੰਨਾਟਾ ਛਾ ਗਿਆ। ਹਰ ਸਿੱਖ ਦੂਜੇ ਦਾ ਮੂੰਹ ਵੇਖਣ ਲੱਗ ਪਿਆ। ਹਰ ਇਕ ਦੀਆਂ ਅੱਖਾਂ ਵਿਚ ਸੁਆਲ ਸੀ ਕਿ ਗੁਰੂ ਸਾਹਿਬ ਕੀ ਆਖ ਰਹੇ ਹਨ? ਗੁਰੂ ਸਾਹਿਬ ਕੀ ਚਾਹੁੰਦੇ ਹਨ?

ਦੀਵਾਨ ਵਿਚ ਚੁੱਪ ਛਾ ਗਈ। ਗੁਰੂ ਸਾਹਿਬ ਨੇ ਤਿੰਨ ਵਾਰ ਆਪਣੀ ਮੰਗ ਦੁਹਰਾਈ : 'ਲੋੜ ਹੈ ਇੱਕ ਅਜਿਹੇ ਵਿਅਕਤੀ ਦੀ, ਜੋ ਕੌਮ ਵਿਚ ਮਰ ਮਿਟਣ ਦੀ ਭਾਵਨਾ ਪੈਦਾ ਕਰਨ ਲਈ ਆਪਾ ਕੁਰਬਾਨ ਕਰ ਸਕੇ'। ਥੋੜੀ ਦੇਰ ਜੱਕੋ-ਤੱਕੀ ਰਹੀ। ਫਿਰ ਲਾਹੌਰ ਦਾ ਵਸਨੀਕ ਭਾਈ ਦਯਾ ਰਾਮ ਉੱਠਿਆ ਤੇ ਅੱਗੇ ਵਧ ਕੇ ਗੁਰੂ ਸਾਹਿਬ ਦੇ ਚਰਨਾਂ ਵਿਚ ਆਪਣਾ ਸਿਰ ਝੁਕਾ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਨੂੰ ਅੰਦਰ ਲੈ ਗਏ। ਥੋੜੀ ਦੇਰ ਬਾਅਦ ਲਹੂ ਨਾਲ ਲਿਬੜੀ ਕਿਰਪਾਨ ਲੈ ਆਪ ਮੁੜ ਬਾਹਰ ਆ ਗਏ। ਉਨ੍ਹਾਂ ਫਿਰ ਮੰਗ ਕੀਤੀ ਕਿ ਇਕ ਹੋਰ ਸਿਰ ਚਾਹੀਦਾ ਹੈ। ਇਸ ਤਰ੍ਹਾਂ ਉਨ੍ਹਾਂ ਪੰਜ ਵਾਰ ਸਿਰਾਂ ਦੀ ਮੰਗ ਕੀਤੀ। ਭਾਈ ਦਯਾ ਰਾਮ ਤੋਂ ਬਾਅਦ

ਹਸਤਨਾਪੁਰ ਦਾ ਧਰਮ ਦਾਸ, ਉਸ ਪਿੱਛੋਂ ਦਵਾਰਕਾ ਦਾ ਭਾਈ ਮੋਹਕਮ ਚੰਦ, ਫਿਰ ਜਗਨਨਾਥਪੁਰੀ ਦਾ ਭਾਈ ਹਿੰਮਤ ਚੰਦ ਅਤੇ ਅੰਤ ਵਿਚ ਬਿਦਰ ਦਾ ਭਾਈ ਸਾਹਿਬ ਚੰਦ ਵਾਰੋ-ਵਾਰੀ ਅੱਗੇ ਵਧੇ।

ਇਕ ਤੋਂ ਬਾਅਦ ਇਕ ਨੂੰ ਗੁਰੂ ਸਾਹਿਬ ਤੰਬੂ ਦੇ ਅੰਦਰ ਲਿਜਾਂਦੇ ਅਤੇ ਉਸ ਪਿੱਛੋਂ ਲਹੂ-ਲਿਬੜੀ ਕਿਰਪਾਨ ਲੈ ਬਾਹਰ ਆਉਂਦੇ ਰਹੇ। ਹਰ ਵਾਰ ਗੁਰੂ ਸਾਹਿਬ ਦਾ ਚਿਹਰਾ ਪਹਿਲਾਂ ਨਾਲੋਂ ਵਧੇਰੇ ਲਾਲ ਹੁੰਦਾ ਸੀ ਤੇ ਉਸ ਦੀ ਵਧ ਰਹੀ ਚਮਕ ਵੇਖ ਕੇ ਉਸ ਪੁਰ ਕਿਸੇ ਦੀਆਂ ਨਜ਼ਰਾਂ ਨਹੀ ਸਨ ਟਿਕ ਰਹੀਆਂ। ਜਦੋਂ ਭਾਈ ਸਾਹਿਬ ਚੰਦ ਨੂੰ ਅੰਦਰ ਲਿਜਾਣ ਤੋਂ ਬਾਅਦ ਗੁਰੂ ਸਾਹਿਬ ਬਾਹਰ ਆਏ ਤਾਂ ਉਨਾਂ ਦੇ ਚਿਹਰੇ ਤੋਂ ਸੰਤੁਸ਼ਟਤਾ ਡੁੱਲ੍ਹ-ਡੁੱਲ੍ਹ ਪੈ ਰਹੀ ਸੀ। ਉਨ੍ਹਾਂ ਕਿਰਪਾਨ ਸਾਫ ਕੀਤੀ ਤੇ ਮਿਆਨ ਵਿਚ ਪਾ ਲਈ। ਸਿੰਘਾਸਣ 'ਤੇ ਬਿਰਾਜਮਾਨ ਹੋ, ਜਦੋਂ ਉਨ੍ਹਾਂ ਦੀਵਾਨ ਵੱਲ ਨਜ਼ਰ ਮਾਰੀ ਤਾਂ ਉਨ੍ਹਾਂ ਵੇਖਿਆ ਬਹੁਤ ਸਾਰੇ ਖਿਸਕ ਗਏ ਹੋਏ ਹਨ। ਦੀਵਾਨ ਵਿਚ ਹਾਜ਼ਰੀ ਬਹੁਤ ਘੱਟ ਰਹਿ ਗਈ ਹੈ।

ਥੋੜੀ ਦੇਰ ਵਿਚ ਹੀ ਜਦੋਂ ਪੰਜੇ ਸਿੱਖ ਨਵੇਂ ਬਸਤਰ ਪਹਿਨੀਂ ਤੰਬੂ ਵਿੱਚੋਂ ਬਾਹਰ ਆਏ ਤਾਂ ਸਭ ਦੀਆਂ ਅੱਖਾਂ ਟੱਡੀਆਂ ਰਹਿ ਗਈਆਂ। ਹਰ ਕੋਈ ਇਕ-ਦੂਜੇ ਦਾ ਮੂੰਹ ਵੇਖ, ਅੱਖਾਂ ਹੀ ਅੱਖਾਂ ਵਿਚ ਅਤੇ ਹੱਥਾਂ ਦੇ ਇਸ਼ਾਰਿਆਂ ਨਾਲ ਪੁੱਛ ਰਿਹਾ ਸੀ ਕਿ ਇਹ ਸਭ ਕਿਵੇਂ ਹੋ ਗਿਆ? ਗੁਰੂ ਸਾਹਿਬ ਦਾ ਇਹ ਕੀ ਕੌਤਕ ਹੈ? ਇਹ ਕੀ ਕਰਾਮਾਤ ਹੈ?

ਦੀਵਾਨ ਵਿਚ ਬੈਠੀਆਂ ਸੰਗਤਾਂ ਨੇ ਜਦੋਂ ਪੰਜਾਂ ਹੀ ਸਿੱਖਾਂ (ਜਿਨ੍ਹਾਂ ਵਾਰੋ-ਵਾਰੀ ਆਪਣੇ ਸਿਰ ਗੁਰੂ ਚਰਨਾਂ ਵਿਚ ਅਰਪਨ ਕੀਤੇ ਸਨ) ਨੂੰ ਨਵੇਂ ਰੂਪ ਵਿਚ ਅਤੇ ਮੁਸਕਰਾਉਂਦਿਆਂ ਹੋਇਆਂ ਆਪਣੇ ਸਾਹਮਣੇ ਵੇਖਿਆ ਤਾਂ ਉਨ੍ਹਾਂ ਦੀ ਹੈਰਾਨੀ ਦੀ ਹੱਦ ਨਾ ਰਹੀ। ਉਹ ਕਦੀ ਉਨ੍ਹਾਂ ਸਿੱਖਾਂ ਵੱਲ ਦੇਖਣ, ਕਦੀ ਸਿੰਘਾਸਣ 'ਤੇ ਬਿਰਾਜਮਾਨ ਗੁਰੂ ਸਾਹਿਬ ਵੱਲ ਅਤੇ ਕਦੀ ਇਕ ਦੂਜੇ ਵੱਲ। ਇਉਂ ਜਾਪਦਾ ਸੀ, ਜਿਵੇਂ ਉਨ੍ਹਾਂ ਨੂੰ ਸਮਝ ਹੀ ਨਹੀਂ ਸੀ ਆ ਰਹੀ ਕਿ ਗੁਰੂ ਸਾਹਿਬ ਨੇ ਇਹ ਕੀ ਕੌਤਕ ਰਚਾਇਆ ਹੈ? ਪਲ ਦੀ ਪਲ ਵਿਚ ਇਹ ਹੈਰਾਨੀ ਭਰੀ ਖ਼ਬਰ ਸਾਰੇ ਅਨੰਦਪੁਰ ਸਾਹਿਬ ਵਿਚ ਫੈਲ ਗਈ।

ਜਦੋਂ ਪੰਜੇ ਸਿੰਘ ਨਵੇਂ ਬਸਤਰ ਪਹਿਨ, ਕਮਰ-ਕੱਸਾ ਕਰ, ਦੀਵਾਨ ਵਿਚ ਆ ਹਾਜ਼ਰ ਹੋਏ ਤਾਂ ਗੁਰੂ ਸਾਹਿਬ ਨੇ ਬੀਰ ਆਸਨ ਹੋ ਕੇ ਖੰਡੇ ਦੀ ਪਾਹੁਲ ਤਿਆਰ ਕੀਤੀ, ਜਿਸ ਵਿਚ ਮਾਤਾ ਜੀਤੋ ਜੀ ਨੇ ਪਤਾਸੇ ਪਾ ਕੇ ਮਿਠਾਸ ਭਰੀ। ਗੁਰੂ ਸਾਹਿਬ ਨੇ ਪਹਿਲਾਂ ਉਨ੍ਹਾਂ ਪੰਜਾਂ ਸਿੰਘਾਂ ਨੂੰ ਅੰਮ੍ਰਿਤ-ਪਾਨ ਕਰਵਾਇਆ ਅਤੇ ਉਨ੍ਹਾਂ ਨੂੰ ਸੰਤ-ਸਿਪਾਹੀ ਦਾ ਰੂਪ ਬਖ਼ਸ਼ਿਆ। ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਉਨ੍ਹਾਂ ਕੋਲੋਂ ਅੰਮ੍ਰਿਤ ਛਕਿਆ ਅਤੇ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਇਕ ਨਵਾਂ ਨੀਂਹ-

ਪੱਥਰ ਰੱਖਿਆ। ਇਸ ਸਥਿਤੀ ਦਾ ਵਰਣਨ ਦੂਜੇ ਭਾਈ ਗੁਰਦਾਸ ਸਿੰਘ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ:-

*'ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ'।* *(ਵਾਰ ੪੧:੧)*

ਪੰਜਾਂ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਿੰਘ ਬਣਾ ਦਿੱਤਾ ਅਤੇ ਇਸ ਦੇ ਨਾਲ ਹੀ ਉਨ੍ਹਾਂ ਨੂੰ ਉਪਦੇਸ਼ ਦਿੱਤਾ :-

*'ਜਾਗਤਿ ਜੋਤਿ ਜਪੈ ਨਿਸਿ ਬਾਸਰੁ ਏਕੁ ਬਿਨਾ ਮਨਿ ਨੈਕ ਨ ਆਨੈ।*
*ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ।*
*ਤੀਰਥ ਦਾਨ ਦਯਾ ਤਪ ਸੰਜਮ ਏਕੁ ਬਿਨਾਂ ਨਹਿ ਏਕ ਪਛਾਨੈ।*
*ਪੂਰਨ ਜੋਤਿ ਜਗੈ ਘਟ ਮੈ ਤਬ ਖਾਲਿਸ ਤਾਹਿੰ ਨ ਖਾਲਿਸ ਜਾਨੈ'।*

ਮੈਕਾਲਿਫ ਅਨੁਸਾਰ ਗੁਰੂ ਸਾਹਿਬ ਨੇ ਸਿੱਖਾਂ ਨੂੰ ਚੇਤਾਵਨੀ ਦਿੱਤੀ ਕਿ ਜੇ ਉਨ੍ਹਾਂ ਨੇ ਗਿਆਨ ਅਤੇ ਭਗਤੀ ਦਾ ਰਸਤਾ ਤਿਆਗ ਦਿੱਤਾ ਤਾਂ ਵੱਡੀ ਤੋਂ ਵੱਡੀ ਰਾਜਨੀਤਿਕ ਅਤੇ ਫੌਜੀ ਸ਼ਕਤੀ ਵੀ ਉਨ੍ਹਾਂ ਦੀ ਰੱਖਿਆ ਨਹੀਂ ਕਰ ਸਕੇਗੀ।

■

## ਭਾਈ ਗੁਰਦਾਸ ਜੀ ਹਾਲ ਵਿਖੇ ਗੁਰਮਤਿ ਸਿਖਲਾਈ ਕੈਂਪ

ਜਥੇਦਾਰ ਅਵਤਾਰ ਸਿੰਘ ਜੀ, ਪ੍ਰਧਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਦੇ ਦਿਸ਼ਾ ਨਿਰਦੇਸ਼ਾਂ ਤਹਿਤ ਅਰੰਭ ਕੀਤੇ ਗੁਰਮਤਿ ਸਿਖਲਾਈ ਕੈਂਪ ਪੰਜਾਬ ਵਿਚ ਵੱਖ-ਵੱਖ ਥਾਂਵਾਂ 'ਤੇ ਲੱਗ ਰਹੇ ਹਨ। ਜਿਨ੍ਹਾਂ ਵਿੱਚੋਂ ਇਕ ਕੈਂਪ ਭਾਈ ਗੁਰਦਾਸ ਜੀ ਹਾਲ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਲੱਗਾ। ਜਿਸ ਵਿਚ ੧੫੦ ਗ੍ਰੰਥੀ, ਅਖੰਡਪਾਠੀ ਤੇ ਸਿੱਖ ਸੰਗਤਾਂ ਨੇ ਭਾਗ ਲਿਆ। ਆਏ ਹੋਏ ਵਿਦਵਾਨ ਬੁਲਾਰਿਆਂ ਵਿਚ ਪ੍ਰਚਾਰਕ ਭਾਈ ਸਰਵਣ ਸਿੰਘ, ਭਾਈ ਜਗਦੇਵ ਸਿੰਘ, ਭਾਈ ਪਰਮਿੰਦਰ ਸਿੰਘ ਆਦਿ ਨੇ ਪੰਥਕ ਇਕਸਾਰਤਾ ਲਈ ਸਿੱਖ ਰਹਿਤ ਮਰਯਾਦਾ ਅਪਣਾਉਣ ਤੇ ਗੁਰਬਾਣੀ ਦਾ ਸ਼ੁੱਧ ਉਚਾਰਨ ਕਰਨ ਦੀ ਸਿੱਖਿਆ ਦਿੱਤੀ। ਸਮਾਗਮ ਦੀ ਸਮਾਪਤੀ 'ਤੇ ਸ. ਸਤਬੀਰ ਸਿੰਘ ਸਕੱਤਰ, ਸ. ਭੁਪਿੰਦਰਪਾਲ ਸਿੰਘ ਮੀਤ ਸਕੱਤਰ (ਧਰਮ ਪ੍ਰਚਾਰ ਕਮੇਟੀ) ਨੇ ਪਹੁੰਚ ਕੇ ਸਿਖਿਆਰਥੀਆਂ ਨੂੰ ਸਰਟੀਫਿਕੇਟ ਅਤੇ ਧਾਰਮਿਕ ਸਾਹਿਤ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਸ. ਸਤਬੀਰ ਸਿੰਘ ਨੇ ਦੱਸਿਆ ਕਿ ਪਹਿਲੇ ਗੇੜ ਵਿਚ ਇਹ ਗੁਰਮਤਿ ਸਿਖਲਾਈ ਕੈਂਪ ਪੰਜਾਬ ਦੇ ਹਰ ਹਲਕੇ ਵਿਚ ਲਗਾਏ ਜਾਣਗੇ ਅਤੇ ਇਸ ਤੋਂ ਬਾਅਦ ਭਾਰਤ ਦੇ ਹੋਰ ਰਾਜਾਂ ਵਿਚ ਵੀ ਲਗਾਏ ਜਾ ਰਹੇ ਹਨ। ਅਖੰਡਪਾਠੀ, ਗ੍ਰੰਥੀ ਸਿੰਘ ਤੇ ਸਿੱਖ ਸੰਗਤ ਇਨ੍ਹਾਂ ਗੁਰਮਤਿ ਸਿਖਲਾਈ ਕੈਂਪਾਂ ਦਾ ਭਰਪੂਰ ਲਾਭ ਉਠਾ ਰਹੀ ਹੈ।

# ਗੁਰੂ ਗੋਬਿੰਦ ਸਿੰਘ ਸੁ ਪੰਥ ਕੀਆ

-ਡਾ. ਜਸਬੀਰ ਸਿੰਘ*

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅਕਾਲ ਪੁਰਖ ਦੀ ਰਹਿਮਤ ਸਦਕਾ ਸੰਸਾਰ ਵਿਚ ਆਦਰਸ਼ਕ ਮਾਨਵ ਦਾ ਸਰੂਪ, ਖਾਲਸਾ ਪੰਥ ਸਾਜ ਕੇ, ਹਲਤਮੁਖੀ-ਪਲਤਮੁਖੀ ਸੰਪੰਨ ਰੂਪ ਵਿਚ ਖਲਕਤ ਦੀ ਖਿਦਮਤ ਲਈ ਸਦਾ ਤੱਤਪਰ ਕਰ ਦਿੱਤਾ ਹੈ। ਬਚਪਨ ਤੋਂ ਜਵਾਨੀ ਤਕ ਦੇ ਕੁਝ ਵਰ੍ਹੇ ਸੰਘਰਸ਼ਮਈ ਜੀਵਨ ਵਿਚ ਗੁਰੂ ਸਾਹਿਬ ਨੂੰ ਅਨੇਕਾਂ ਹੀ ਹਮਲਿਆਂ, ਝੱਖੜਾਂ ਅਤੇ ਮੁਸ਼ਕਲਾਂ ਦਾ ਟਾਕਰਾ ਕਰਨਾ ਪਿਆ। ਵਕਤ ਦੇ ਹਾਲਾਤਾਂ ਨੇ ਉਨ੍ਹਾਂ ਨੂੰ ਇਹ ਮਹਿਸੂਸ ਕਰਨ ਲਈ ਮਜਬੂਰ ਕਰ ਦਿੱਤਾ ਕਿ ਜ਼ੁਲਮ ਸਿਤਮ ਦੇ ਖ਼ਿਲਾਫ਼ ਇਕ ਬਹੁਤ ਵੱਡੀ ਤਾਕਤਵਰ ਸੈਨਿਕ ਜਥੇਬੰਦਕ ਕੌਮ ਦੀ ਲੋੜ ਹੈ ਜੋ ਸਪਿਰਿਟ ਤੇ ਸਾਹਸ ਦੇ ਹਮਸਫ਼ਰ ਹੁੰਦੀ ਹੋਈ ਸਮਾਜ ਦੇ ਸੰਕਟ ਵੀ ਨਿਵਾਰ ਸਕੇ।

*ਅਸੁਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ।*
*ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ।* *(ਸ੍ਰੀ ਗੁਰ ਸੋਭਾ)*

੧ ਵੈਸਾਖ ੧੭੫੬ ਬਿਕ੍ਰਮੀ ਦੀ ਮੁਤਬਰਕ ਸਵੇਰ ਨੂੰ ਮਰਦ ਅਗੰਮੜੇ ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਦੀ ਕਿਲ੍ਹੇਨੁਮਾ ਛੋਟੀ ਜਿਹੀ ਟਿੱਬੀ ’ਤੇ ਇਕ ਬਹੁਤ ਵੱਡਾ ਇਕੱਠ ਕੀਤਾ, ਜਿਸ ਵਿਚ ਸੰਗਤਾਂ ਨੂੰ ਅਨੰਦਪੁਰ ਸਾਹਿਬ ਪਹੁੰਚਣ ਦੀ ਪਹਿਲਾਂ ਹੀ ਤਾਕੀਦ ਕੀਤੀ ਗਈ ਸੀ। ਵੈਸਾਖ ਦੇ ਦਿਨਾਂ ਦੀ ਦਾਸਤਾਨ ਵੀ ਅਜੀਬ ਜਿਹੀ ਹੁੰਦੀ ਹੈ, ਕਿਉਂਕਿ ਇਨ੍ਹਾਂ ਦਿਨਾਂ ਵਿਚ ਹੀ ਪਹਾੜਾਂ ’ਤੇ ਜੰਮੀ ਬਰਫ ਪਿਘਲ ਕੇ ਕੋਹਿਸਤਾਨਾਂ ਤੋਂ ਮੈਦਾਨਾਂ ਵੱਲ ਕੂਚ ਕਰਦੀ ਹੈ। ਸਦੀਆਂ-ਦਰ-ਸਦੀਆਂ ਪਿਆਸੀਆਂ ਰੂਹਾਂ ਦੀ ਆਤਮਿਕ ਆਬਸ਼ਾਰੀ ਲਈ ਤੇ ਮੁਰਦਾ ਹੋ ਚੁੱਕੀਆਂ ਰੂਹਾਂ ਵਿਚ ਨਵੀਂ ਜ਼ਿੰਦਗੀ ਫੂਕਣ ਲਈ ਦਸਮੇਸ਼ ਪਿਤਾ ਨੇ ਬਸ ਕੁਝ ਇਸ ਤਰਾਂ ਹੀ ਕੀਤਾ। ਟਿੱਬੀ ਦੇ ਨਾਲ ਹੀ ਛੋਟਾ ਜਿਹਾ ਤੰਬੂ ਲੱਗਾ ਹੋਇਆ ਸੀ ਜਿਸ ਦੇ ਉੱਪਰ ਬਸੰਤੀ ਨਿਸ਼ਾਨ ਸਾਹਿਬ ਹਵਾ ਵਿਚ ਝੂਲ ਰਿਹਾ ਸੀ। ਵੈਸਾਖੀ ਦੀ ਸਵੇਰ ਨੂੰ ਰਬਾਬੀਆਂ ‘ਆਸਾ ਕੀ ਵਾਰ’ ਦਾ ਕੀਰਤਨ ਕੀਤਾ। ਕੀਰਤਨ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤਾਂ ਨੂੰ ਸੰਬੋਧਨ ਹੁੰਦਿਆਂ ਆਪਣੀ ਮਿਆਨ ’ਚੋਂ ਸ਼ਮਸ਼ੀਰ ਬਿਜਲੀ ਦੀ ਚਮਕ ਵਾਂਗ ਬਾਹਰ ਕੱਢੀ ਅਤੇ ਜੁੜੀ ਸੰਗਤ ਨੂੰ ਨਿਸ਼ਾਨਿਆਂ ਤੇ ਆਸ਼ਿਆਂ ਬਾਰੇ ਚਾਨਣਾ ਪਾਇਆ ਅਤੇ ਬਚਨ ਕੀਤਾ, “ਭਾਈ ਸਿੱਖੋ: ਮੁਝੇ ਕਿਸੀ ਸਿੱਖ ਦਾ ਸੀਸ ਚਾਹੀਏ, ਛੇਤੀ ਕਰੋਂ ਦੇਰ ਨਾ ਲਾਉ। ਤੀਨ ਬਾਰ ਮੁਖ ਥੀ ਯਹੀ ਬਚਨ ਕੀਆ”। ਸਾਰੇ ਇਕੱਠ ਵਿਚ ਖਾਮੋਸ਼ੀ ਛਾ ਗਈ।

---

* *Swarn colony, Gole- Gujral, jammu Tawi-180002(J&K) M.09906566604*

ਹਜ਼ਾਰਾਂ ਦੇ ਇਕੱਠ ਵਿੱਚੋਂ ਸਭ ਤੋਂ ਪਹਿਲਾਂ ਲਾਹੌਰ ਦਾ ਭਾਈ ਦਯਾ ਰਾਮ, ਖੜ੍ਹਾ ਹੋਇਆ। ਕਲਗੀਧਰ ਪਿਤਾ ਤਖ਼ਤ ਤੋਂ ਹੇਠਾਂ ਉੱਤਰੇ ਅਤੇ ਦਯਾ ਰਾਮ ਨੂੰ ਬਾਂਹ ਤੋਂ ਪਕੜ ਕੇ ਤੰਬੂ ਵਿਚ ਲੈ ਗਏ। ਬਾਹਰ ਸੰਗਤ ਵਿਚ ਤੇਗ ਵੱਜਣ ਦੀ ਅਵਾਜ਼ ਆਈ। ਖ਼ੂਨ ਦੀ ਧਾਰਾ ਤੰਬੂ ਤੋਂ ਬਾਹਰ ਨਿਕਲੀ, ਇਹ ਸਾਰਾ ਦ੍ਰਿਸ਼ ਸੰਗਤ ਨੇ ਵੇਖਿਆ। ਗੁਰੂ ਸਾਹਿਬ ਲਹੂ ਨਾਲ ਭਿੱਜੀ ਤੇਗ ਲੈ ਕੇ ਤੰਬੂ ਤੋਂ ਬਾਹਰ ਆਏ ਅਤੇ ਦੂਜੇ ਸਿਰ ਦੀ ਮੰਗ ਕੀਤੀ। ਉਸ ਪਿੱਛੋਂ ਹਸਤਨਾਪੁਰ ਦਾ ਧਰਮ ਦਾਸ, ਉਸ ਤੋਂ ਬਾਅਦ ਦਵਾਰਕਾ ਦਾ ਭਾਈ ਮੋਹਕਮ ਚੰਦ, ਫਿਰ ਜਗਨਨਾਥਪੁਰੀ ਦਾ ਭਾਈ ਹਿੰਮਤ ਚੰਦ ਅਤੇ ਅੰਤ ਵਿਚ ਬਿਦਰ ਦਾ ਭਾਈ ਸਾਹਿਬ ਚੰਦ ਵਾਰੋ ਵਾਰੀ ਆਏ ਜੋ ਸੀਸ ਭੇਟ ਕੌਤਕ ਦੀ ਸਰਦਲ 'ਤੇ ਉੱਤਰੇ। ਇਨ੍ਹਾਂ ਪੰਜਾਂ ਨੂੰ ਤੰਬੂ ਤੋਂ ਬਾਹਰ ਕੱਢ ਕੇ ਕੇਸੀ ਇਸ਼ਨਾਨ ਕਰਾ ਕੇ ਸ਼ਸਤਰ ਪਹਿਨਾਏ ਗਏ। ਭੱਟ ਵਹੀਆਂ ਵਿਚ ਜ਼ਿਕਰ ਆਉਂਦਾ ਹੈ, "ਇਨ ਪਾਂਚੋ ਕੋ ਬਾਅਦ ਇਸ਼ਨਾਨ ਪਾਂਚ-ਪਾਂਚ ਕਕਾਰ ਦੀਏ। ਦੁਹਰੀਆਂ ਦਸਤਾਰਾਂ ਸਜਾਇ ਤਿਆਰ ਕੀਤਾ ਗਿਆ"। ਖਾਲਸੇ ਦੇ ਕਰਤੱਵ ਤੇ ਸਰੂਪ ਬਾਰੇ ਵੀ ਬਾਖ਼ੂਬੀ ਚਾਨਣਾ ਪਾਇਆ ਗਿਆ।

*– ਤਾਂ ਸੀਸ ਕੇਸ ਰੱਖ ਸਿਪਾਹੀ ਕਰਨੇ*
*ਕੁਝ ਸ਼ਸਤਰ ਬੰਧਾਇ ਸਿੰਘ ਨਾਮ ਧਰਨੇ*
*... ਬਾਣਾ ਨੀਲਾ ਪਹਿਰਾਵਣਾ।*
*ਕਰਨਾ ਜੁਧ ਨਾਲਿ ਤੁਰਕਾਂ ਦੇ ਮਾਰਿ ਹਟਾਵਣਾ। (ਬੰਸਾਵਲੀਨਾਮਾ)*

*– ਨਵਤਨ ਪੰਥ ਮਰਯਾਦ ਕਰ ਕਰੈ ਕਾਲ ਕੀ ਧਰਮ ਪ੍ਰਕਾਸ਼।*
*ਸੀਸ ਕੇਸ ਨੀਲ ਅੰਬਰੀ ਸਿੰਘ ਸੰਗਿਆ ਤੇਜ ਨਿਵਾਸ॥ (ਮਹਿਮਾ ਪ੍ਰਕਾਸ਼)*

*– ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ।*
*ਸਭ ਦੈਤ ਅਰਿਨਿ ਕੋ ਘੇਰ ਕਰਿ ਕੀਚੈ ਪ੍ਰਹਾਰਾ।*
*ਤਬ ਸਹਿਜੇ ਪ੍ਰਗਟਿਓ ਜਗਤ ਮੈ ਗੁਰੁ ਜਾਪ ਅਪਾਰਾ।*
*ਇਉਂ ਉਪਜੇ ਸਿੰਘ ਭੁਜੰਗੀਏ ਨੀਲ ਅੰਬਰ ਧਾਰਾ। (ਵਾਰ ੪੧:੧੫)*

*– ਗੁਰੂ ਗੋਬਿੰਦ ਸਿੰਘ ਸੁ ਪੰਥ ਕੀਆ। ਜਗ ਭੀਤਰ ਜੋ ਜਨ ਕੋ ਸੁਖਦਾਈ।*
*ਪ੍ਰਮਾਤਮਾ ਸਾਥ ਜੋ ਬੇਗ ਮਿਲਾਈ। ਜਗ ਤੀਰਥ ਯੋਗ ਸੋਂ ਮੋਕਤ ਭਇਆ।*
*ਗੁਰ ਸਬਦਿ ਸੁ ਜਾਨ ਲੀਉ ਰਘੁਰਾਈ। ਕਹਹੁ ਜੀਵਨ ਸਿੰਘ ਅਚਿੰਤ ਭਏ।*
*ਪਗ ਗੋਬਿੰਦ ਸਿੰਘ ਲੀਏ ਪ੍ਰਸਾਈ। (ਭਾਈ ਜੈਤਾ ਜੀ: ਜੀਵਨ ਤੇ ਰਚਨਾ)*

ਲਿਬਾਸ ਪਹਿਨਾ ਕੇ ਗੁਰੂ ਜੀ ਨੇ ਇਨ੍ਹਾਂ ਪੰਜਾਂ ਨੂੰ ਦੀਵਾਨ ਅਸਥਾਨ 'ਤੇ ਲਿਆਂਦਾ। ਸਾਰੀ ਸੰਗਤ ਹੈਰਾਨ ਰਹਿ ਗਈ ਕਿ ਗੁਰੂ ਸਾਹਿਬ ਅੱਜ ਅਲੌਕਿਕ ਜਿਹਾ ਕੌਤਕ ਵਿਖਾ ਰਹੇ ਹਨ। ਇਹ ਪੰਜ ਸਿੰਘ ਪਰਖ 'ਤੇ ਉੱਤਰੇ ਸਨ। ਗੁਰੂ ਸਾਹਿਬ ਨੇ ਇਨ੍ਹਾਂ ਪੰਜਾਂ ਨੂੰ 'ਪੰਜ ਪਿਆਰੇ' ਦੀ ਪਦਵੀ ਦਿੱਤੀ। ਗੁਰੂ ਸਾਹਿਬ ਨੇ ਬਚਨ ਕੀਤਾ ਜਦੋਂ ਤਕ ਸੂਰਜ, ਚੰਦ, ਧਰਤੀ ਅਤੇ ਅਸਮਾਨ ਰਹਿਣਗੇ, ਇਨ੍ਹਾਂ ਪੰਜਾਂ ਪਿਆਰਿਆਂ ਦਾ

ਨਾਮ ਵੀ ਰਹਿੰਦੀ ਦੁਨੀਆ ਤਕ ਰਹੇਗਾ।

ਕਲਗੀਧਰ ਪਿਤਾ ਨੇ ਦੀਵਾਨ ਧਰਮ ਚੰਦ ਨੂੰ ਹੁਕਮ ਕੀਤਾ ਕਿ ਇੱਕ ਪੱਥਰ ਦਾ ਕੂੰਡਾ ਤੇ ਲੋਹੇ ਦਾ ਬਾਟਾ ਅਤੇ ਖੰਡਾ ਲੈ ਆਉ। ਗੁਰੂ ਸਾਹਿਬ ਨੇ ਬਾਟੇ ਕੋ ਕੂੰਡੇ 'ਤੇ ਰਾਖ ਬੀਚ ਸਤਿਲੁਜ ਨਦੀ ਕਾ ਪਾਣੀ ਪਾਇ 'ਪਾਹੁਲ' ਤਿਆਰ ਕੀ। ਭਾਈ ਦਯਾ ਰਾਮ ਆਦਿ ਪੰਜੇ ਹੱਥਾਂ ਨਾਲ ਖੰਡਾ ਫੇਰਨੇ ਲਗੇ, ਅਤੇ ਪਹਿਲਾਂ ਜਪੁਜੀ ਸਾਹਿਬ ਕਾ ਪਾਠ ਕੀਤਾ, ਮਾਤਾ ਜੀਤੋ ਜੀ ਨੇ ਪਤਾਸੇ ਪਾਉਣ ਦੀ ਕਾਰ ਕੀਤੀ। ਗੁਰੂ ਸਾਹਿਬ ਨੇ ਮਨ ਬਿਰਤੀ ਇਕਾਗਰ ਕਰ ਕੇ ਜਪੁਜੀ ਸਾਹਿਬ, ਜਾਪ ਸਾਹਿਬ, ਸਵੱਯੇ, ਚੌਪਈ ਅਤੇ ਅਨੰਦ ਸਾਹਿਬ ਦਾ ਪਾਠ ਕੀਤਾ। ਜਦੋਂ ਪਾਹੁਲ ਤਿਆਰ ਹੋਈ, ਖੜੇ ਹੋ ਕੇ ਅਰਦਾਸ ਕੀਤੀ। ਉਸ ਤੋਂ ਬਾਅਦ ਸਤਿਗੁਰਾਂ ਪੰਜਾਂ ਪਿਆਰਿਆਂ ਨੂੰ 'ਖੰਡੇ ਦੀ ਪਾਹੁਲ' ਦਿੱਤੀ। ਗੁਰੂ ਸਾਹਿਬ ਨੇ ਪੰਜ ਪਿਆਰਿਆਂ ਤੋਂ ਆਪ ਪਾਹੁਲ ਛਕੀ। ਗੁਰੂ ਸਾਹਿਬ ਨੇ ਆਪਣੇ ਨਾਮ ਨਾਲ 'ਸਿੰਘ' ਲਿਖਿਆ। ਇਸੇ ਤਰ੍ਹਾਂ ਪੰਜਾਂ ਪਿਆਰਿਆਂ ਦੇ ਨਾਂ ਨਾਲ ਵੀ 'ਸਿੰਘ' ਸ਼ਬਦ ਲਾਏ ਅਤੇ ਫਿਰ ਜੈਕਾਰਾ ਛੱਡਿਆ। ਗੁਰੂ ਸਾਹਿਬ ਨੇ ਬਚਨ ਕੀਤਾ, "ਹੁਣ ਆਪ ਚਾਰ ਬੱਜਰ ਕੁਰਹਿਤ ਸੁਨਿਏ ਜਿਸ ਸੇ ਸਿੱਖ ਸਿੱਖੀ ਸੇ ਪਤਿਤ ਹੋਇ ਜਾਤਾ ਹੈ ਤੇ ਸੰਗਤ ਪੰਗਤ ਮੇਂ ਅਭੇਦ ਨਹੀਂ ਹੋਇ ਸਕਦਾ। ਪ੍ਰਿਥਮੇ ਚੋਟੀ ਸੇ ਲੈ ਕੇ ਪਾਉਂ ਕੇ ਅੰਗੂਠੇ ਤੀਕ ਰੋਮਾਂ ਕੀ ਬੇਅਦਬੀ, ਕੁੱਠਾ ਮਾਸ ਖਾਣਾ, ਤਮਾਕੂ ਕਾ ਸੇਵਨ, ਤੁਰਕਨੀ ਕਾ ਸੰਗ, ਇਨ ਮੇਂ ਏਕ ਵੀ ਕੁਰਹਿਤ ਹੋਇ ਜਾਏ ਦੁਬਾਰਾ ਖਾਂਡੇ ਕੀ ਪਾਹੁਲ ਲੈ ਕੇ ਭੂਲ ਬਖਸ਼ਾਨਾ।... ਤੁਸਾਂ ਸਿਵਾਇ ਮਹਾਂਕਾਲ ਕੇ ਮਠ, ਮੜ੍ਹੀ, ਗੋਰ ਕੋ ਭੂਲ ਕੇ ਨਾਹੀ ਮਾਨਨਾਂ, ਮੈਂ ਤੁਸਾਂ ਕੋ ਸੁਨਹਿਰੇ ਮੇਂ ਰਲਾਇ ਦੀਆ ਹੈ, ਆਪਸ ਮੇਂ ਭਰਮ ਭੇਦ ਨਹੀਂ ਰਾਖਨਾਂ"। (ਗੁਰੂ ਕੀਆ ਸਾਖੀਆਂ)

ਇਸ ਤੋਂ ਉਪਰੰਤ ਗੁਰੂ ਸਾਹਿਬ ਨੇ 'ਖਾਲਸੇ ਦੀ ਰਹਿਤ ਮਰਯਾਦਾ' ਬਾਰੇ ਵਿਸਥਾਰ ਨਾਲ ਸੰਗਤਾਂ ਨੂੰ ਚਾਨਣਾ ਪਾਇਆ। "ਤੁਸੀਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰੱਖਣੇ, ਇਹ ਸਾਡੀ ਮੋਹਰ ਹੈ। ਕਿਰਪਾਨ ਦਾ ਵਿਸਾਹ ਨਹੀਂ ਕਰਨਾ, ਸਰਬ ਲੋਹ ਦਾ ਕੜਾ ਹੱਥ ਰੱਖਣਾ, ਦੋਵੇਂ ਵਕਤ ਕੇਸਾਂ ਦੀ ਕੰਘੇ ਸੇ ਪਾਲਨਾ ਕਰਨਾ, ਕੁੱਠਾ ਖਾਣਾ ਨਹੀਂ। ਜਗਤ ਜੂਠ ਤਮਾਕੂ ਨ ਸੇਵਨਾ, ਪਰਤਨ ਗਾਮੀ ਨਾ ਹੋਣਾ, ਗੁਰੂ ਬਾਣੀ ਪੜ੍ਹਨੀ"।

ਭੱਟ ਵਹੀ ਪਰਗਣਾ ਥਾਨੇਸਰ ਦੇ ਇੱਕ ਪ੍ਰਾਚੀਨ ਲੇਖ ਵਿਚ ਦਰਜ ਹੈ, "ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾ ਬੇਟਾ ਗੁਰੂ ਤੇਗ ਬਹਾਦਰ ਜੀ ਕਾ... ਮੰਗਲਵਾਰ ਵੈਸਾਖੀ ਕੇ ਦਿਹੁੰ ਪਾਂਚ ਸਿਖੋਂ ਕੋ ਖੰਡੇ ਦੀ ਪਾਹੁਲ ਦੀ, ਸਿੰਘ ਨਾਮ ਰਾਖਾ।... ਹੁੱਕਾ ਹਲਾਲ, ਹਜਾਮਤ, ਹਰਾਮ, ਟਿਕਾ, ਜੰਞੂ, ਧੋਤੀ ਕਾ ਤਿਆਗ ਕਰਾਇਆ।... ਸਭ ਕੇਸਾਧਾਰੀ ਕੀਏ।...ਆਗੇ ਗੁਰੂ ਕੀ ਗਤਿ ਗੁਰੂ ਜਾਣੇ। ਗੁਰੂ ਗੁਰੂ ਜਪਣਾ, ਗੁਰੂ ਹਰ ਥਾਂਈ ਸਹਾਈ ਹੋਗੁ"

ਇੰਝ ਗੁਰੂ ਸਾਹਿਬ ਨੇ ਖਾਲਸਾ ਸਾਜਣਾ ਦਾ ਅਨੋਖਾ ਕੌਤਕ ਕੀਤਾ। ਇਹ 'ਖੰਡੇ ਦੀ ਪਾਹੁਲ' ਲਗਾਤਾਰ ਕਈ ਦਿਨ ਚੱਲਦੀ ਰਹੀ। ਪੰਜ-ਪੰਜ ਸਿੰਘਾਂ ਦੇ ਜਥੇ ਹੋਰ ਸਿੱਖਾਂ ਨੂੰ ਖੰਡੇ ਦੀ ਪਾਹੁਲ ਦਿੰਦੇ ਰਹੇ। ਖਾਲਸਾ ਪੰਥ ਦੀ ਇਹ ਸਿਰਜਣਾ ਹਰ ਪੱਖੋਂ ਨਿਰਾਲੀ ਤੇ ਅਲੌਕਿਕ ਸੀ। ਤਵਾਰੀਖ਼ ਵਿਚ ਜ਼ਿਕਰ ਆਉਂਦਾ ਹੈ ਕਿ ਅਬਦੁਲਾਂ ਖਾਂ ਔਰੰਗਜ਼ੇਬ. ਬਾਦਸ਼ਾਹ ਦਾ ਖੁਫੀਆ ਵੀ ਇਕੱਠ ਵਿਚ ਮੌਜੂਦ ਸੀ। ਇਕ ਮੁਸਲਮਾਨ ਤਵਾਰੀਖ਼ਦਾਨ ਲਿਖਦਾ ਹੈ ਕਿ ਭਾਵੇਂ ਕਈ ਲੋਕਾਂ ਨੇ ਖੰਡੇ-ਬਾਟੇ ਦੀ ਪਾਹੁਲ ਲੈਣ ਤੋਂ ਇਨਕਾਰ ਵੀ ਕੀਤਾ ਪਰ ਫਿਰ ਵੀ ਉਸ ਦਿਨ ਵੀਹ ਹਜ਼ਾਰ ਲੋਕਾਂ ਨੇ 'ਖੰਡੇ ਦੀ ਪਾਹੁਲ' ਲਈ। ਖਾਲਸੇ ਦੀ ਸਾਜਣਾ ਬਾਰੇ ਡਾਰਥੀ ਫੀਲਡ ਲਿਖਦੀ ਹੈ ਕਿ ਖੰਡੇਧਾਰ ਪਾਹੁਲ ਨੇ ਜਨਮ ਜਨਮਾਂਤਰਾਂ ਦੇ ਨੀਵੇਂ, ਅਸ਼ੁੱਧ ਤੇ ਡਰਪੋਕ ਲੋਕਾਂ ਨੂੰ ਵੱਡੇ ਸੂਰਬੀਰ ਯੋਧੇ ਬਣਾ ਦਿੱਤਾ। ਇਸ ਇਨਕਲਾਬ ਭਰੀ ਵੈਸਾਖੀ ਨੇ ਬਾਅਦ ਵਿਚ ਭਾਰਤ ਨੂੰ ਸਵੈਮਾਣ, ਅਣਖ, ਲਈ ਪ੍ਰੇਰ ਕੇ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੇ ਭਾਰਤ ਨੂੰ ਅਜ਼ਾਦ ਕਰਾਉਣ ਦੀ ਜਾਚ ਸਿਖਾਈ। ਖਾਲਸਾ ਪੰਥ ਦੀ ਸਾਜਣਾ ਲਈ, ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਿਸ ਸੂਰਬੀਰਤਾ ਦੇ ਸਰੂਪ ਵਿਚ 'ਖੰਡੇ ਦੀ ਪਾਹੁਲ' ਨੂੰ ਸੰਸਾਰ ਦੇ ਸਾਹਮਣੇ ਪੇਸ਼ ਕੀਤਾ ਉਹ ਬਿਲਕੁਲ ਨਿਰਾਲਾ, ਨਵਾਂ, ਤੇ ਅਣਖੀਲਾ ਸੈਨਕੀ ਕੌਤਕ ਹੀ ਤਾਂ ਸੀ। ਖਾਲਸਾ ਸਮਾਜਿਕ, ਰਾਜਸੀ ਪ੍ਰਬੰਧ ਨੂੰ ਸਥਾਪਿਤ ਅਤੇ ਪ੍ਰਬੰਧ ਸ਼ਾਸਨ ਦੀ ਰੱਖਿਆ ਕਰਨ ਵਾਲਾ ਮਹਾਨ ਨਿਰਮਾਤਾ ਹੈ। ਖਾਲਸਾ ਦੀਨਾਂ ਦੀ ਰੱਖਿਆ ਅਤੇ ਮੈਦਾਨੇ-ਜੰਗ ਵਿਚ ਜੂਝਣ ਦਾ ਉਪਦੇਸ਼ ਵੀ ਦਿੰਦਾ ਹੈ।

*ਪ੍ਰਤਿਪਾਲ ਕਰਹੁ ਅਬ ਦੀਨਨ ਕੀ। ਗੁਰ ਬਾਤ ਯਾਹੀ ਮੁਖ ਤੈ ਪ੍ਰਕਾਸੀ।*
*ਨਹਿ ਬਿਲੰਬ ਕਰਹੁ ਰਣ ਜੂਝਨ ਤੇ। ਜਗਜੀਵਨ ਜਾਨ ਲੇਹੁ ਜਨ ਦਾਸੀ।*
*ਭਟ ਔਰ ਨਹਿ ਮੁਖ ਜੋਰਤ ਜਹਿ। ਸਿੰਘ ਜੂਝ ਮਰਹਿ ਰਣ ਮਹਿ ਅਬਨਾਸੀ।*
*ਸਿੰਘ ਰਖਗੁ ਧਰਮ ਕੋ ਹੇਤ ਸਦਾ। ਆਧਰਮ ਪਕਰ ਜੜ ਮੂਲ ਬਿਨਾਸੀ।*

*(ਭਾਈ ਜੈਤਾ ਜੀ, ਜੀਵਨ ਤੇ ਰਚਨਾ)*

ਖਾਲਸੇ ਦੀ ਸਾਜਣਾ ਤੋਂ ੨੧੮ ਵਰ੍ਹੇ ਬਾਅਦ ਜਦ ਲੈਨਿਨ ਨੇ ਕਮਿਊਨਿਸਟ ਪਾਰਟੀ ਦੀ ਸਥਾਪਨਾ ਕੀਤੀ ਤਾਂ ਬੜੇ ਗੌਰਵ ਨਾਲ ਉਸ ਨੇ ਦਾਅਵਾ ਕੀਤਾ ਕਿ ਅਜਿਹਾ ਸੰਘ ਸੰਸਾਰ ਦੇ ਇਤਿਹਾਸ ਵਿਚ ਪਹਿਲੀ ਵਾਰ ਸਿਰਜਿਆ ਗਿਆ ਤਾਂ ੧੯੫੨ ਵਿਚ ਸੰਸਾਰ ਦੇ ਪ੍ਰਸਿੱਧ ਇਤਿਹਾਸਕਾਰ ਆਰਨਲਡ ਤਾਇਨਬੀ ਨੇ ਆਪਣੀ 'ਹਿਸਟਰੀ ਆਫ਼ ਦੀ ਵਰਲਡ' ਵਿਚ ਨਿਰਣਾ ਕੀਤਾ ਕਿ ਲੈਨਿਨ ਦੀ ਕਮਿਊਨਿਸਟ ਪਾਰਟੀ ਦਾ ਪੂਰਵਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਹੈ। ਤਾਇਨਬੀ ਨੇ 'ਖਾਲਸੇ' ਬਾਰੇ ਇਹ ਪੇਸ਼ੀਨਗੋਈ ਵੀ ਕੀਤੀ ਹੈ ਕਿ ਸੰਸਾਰ ਦੇ ਸਰਬਨਾਸ਼ ਹੋਣ 'ਤੇ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਬਚ ਜਾਵੇਗਾ। 'ਖਾਲਸਾ ਅਕਾਲ ਪੁਰਖ ਦੀ ਫੌਜ' ਹੋਣ ਦੇ ਨਾਤੇ, ਇਸ ਫੌਜ ਦੀ ਰੱਖਿਆ ਆਪ ਅਕਾਲ ਪੁਰਖ ਹੀ ਕਰ ਸਕਦਾ ਹੈ। ■

# ਅੰਮ੍ਰਿਤ ਦੀ ਦਾਤ ਖਾਲਸਾ ਸਾਜਣਾ ਤੇ ਆਪੇ ਗੁਰ ਚੇਲਾ- ਅਦੁੱਤੀ ਸੰਕਲਪ ਦੀ ਸਿਰਜਣਾ

*-ਡਾ. ਸੁਰਿੰਦਰਪਾਲ ਸਿੰਘ**

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਿਰਜਤ ਸੁਸੱਜਿਤ ਹੋਈ ਖਾਲਸੇ ਦੀ ਰਚਨਾਰਤਾ ਆਪਣੇ ਆਪ ਵਿਚ ਅਨਕ ਅਰਥ ਧਾਰਕ ਬਣ ਕੇ ਜੱਗ ਜਾਹਰ ਹੁੰਦੀ ਹੈ। ਕੁੱਲ ਮਨੁੱਖਤਾ ਦੇ ਵਿਸ਼ਵ ਇਤਿਹਾਸ ਵਿਚ ਇਸ ਰੰਗ ਪ੍ਰਕਾਰ ਦੀ ਕੋਈ ਵੀ ਹੋਰ ਕ੍ਰਿਸ਼ਮਈ ਸਿਰਜਣਾ ਕਿਧਰੇ ਵੇਖਣ ਸੁਣਨ ਜਾਂ ਫਿਰ ਪੜਨ ਨੂੰ ਨਹੀਂ ਮਿਲਦੀ ਜਿਸ ਦਾ ਮੂਲ ਸ਼ੁੱਧ ਰੂਪ ਵਿਚ ਫ਼ਲਸਫ਼ੀ ਤੇ ਆਤਮਰੂਹਾਨੀ ਆਧਾਰ 'ਤੇ ਉਸਰਿਆ ਹੋਵੇ ਅਤੇ ਜਿਸ ਦਾ ਕਰਮ ਖੇਤਰ ਆਪਣੇ ਸਾਜਨੱਈ ਅਰਥਾਂ ਤੋਂ ਉਸਾਰ ਉਭਾਰ ਪ੍ਰਾਪਤ ਕਰ ਕੇ, ਪਹਿਲੇ ਪੜਾਅ ਉੱਤੇ ਪ੍ਰਾਂਤਕ, ਅਗਲੇ ਪੜਾਅ ਉੱਤੇ ਦੇਸ਼ ਵਿਆਪੀ ਅਤੇ ਫਿਰ ਆਪਣੇ ਸਿਖਰਲੇ ਪੜਾਅ 'ਤੇ ਪਹੁੰਚ ਕੇ ਸਮੂਹ ਸੰਸਾਰ ਦੀ ਜਨ-ਹੋਣੀ ਦੀ ਕਾਇਆ ਕਲਪੀ ਜੰਗ ਵਿਚ ਲੁੱਟਿਆਂ, ਲਤਾੜਿਆਂ, ਵਿਰਵਿਆਂ ਵਾਂਝਿਆਂ ਦੇ ਨਾਲ ਖਲੋਂਦਿਆਂ ਸਿਰ-ਧੜ ਦੀ ਬਾਜ਼ੀ ਲਗਾਉਂਦਿਆਂ ਵਿਸ਼ਵ ਕਲਿਆਣ ਦਾ ਆਧਾਰ ਮੂਲਕ ਭਾਈਵਾਲ ਬਣ ਜਾਵੇ। ਫਿਰ ਇਹ ਕਾਰਜ ਕਰਦਿਆਂ ਨਿਰਸਵਾਰਥਤਾ ਦਾ ਸਾਥ ਵੀ ਨਾ ਛੱਡੇ।

ਇਸ ਖਾਲਸਾ ਸਿਰਜਣਾ ਦੀਆਂ ਇਕ ਤੋਂ ਵਧੇਰੇ ਸੰਭਾਵੀ ਵਿਆਖਿਆਵਾਂ ਕਰਨੀਆਂ ਅਵੱਸ਼ਕ ਹੋ ਜਾਂਦੀਆਂ ਹਨ ਕਿਉਂਕਿ ਕੋਈ ਵੀ ਇਕ ਵਿਆਖਿਆ ਇਸ ਅਨਕ ਸੋਹਜ ਸੰਪੰਨ, ਅਨਕ ਸੰਭਾਵਨਾਵਾਂ ਭਰਪੂਰ ਤੇ ਅਨਕ ਅਰਥ ਧਾਰਨ ਸਿਰਜਣਾਤਮਕਤਾ ਨੂੰ ਸਰਬ ਸਮੁੱਚੇ ਸਰੂਪ ਵਿਚ ਸਾਕਾਰ ਕਰਨ ਵਿਚ ਸਮਰੱਥ ਨਹੀਂ ਹੋ ਸਕਦੀ। ਸਧਾਰਨ ਸਮਾਜੀ ਜਨਾਂ ਲਈ ਸਿਰਜਤ ਇਸ ਵਡੇਰੇ ਕ੍ਰਿਸ਼ਮੇ ਨੂੰ ਸਮੂਲ ਸਮਝਣ ਲਈ ਇਸ ਸਬੰਧੀ ਨਿਮਰ ਵਿਚਾਰ ਕਰਨ ਦਾ ਯਤਨ ਕਰ ਸਕਦੇ ਹਾਂ।

ਕੋਈ ਵਿਚਾਰਵਾਨ ਇਸ ਅਦੁੱਤੀ ਸਿਰਜਣਾ ਦੇ ਅਰਥਾਂ ਨੂੰ ਗ੍ਰਹਿਣ ਕਰਦਿਆਂ ਇਸ ਨੂੰ ਪੰਚ ਪ੍ਰਧਾਨੀ ਪੰਚਾਇਤ ਹੋਣ ਦਾ ਅਰਥ ਪ੍ਰਦਾਨ ਕਰ ਸਕਦਾ ਹੈ। ਕੋਈ ਦੂਸਰਾ ਇਸ ਨੂੰ ਧਰਮਨਿਸ਼ਠਾ ਵਿਚ ਪ੍ਰਨਾਏ ਕੁਰਬਾਨੀ ਕਰਤਿਆਂ ਦਾ ਆਪਣੇ ਗੁਰਦੇਵ ਨੂੰ ਅਰਪਣਾ ਦਾ ਜਲਵਾ ਆਖ ਸਕਦਾ ਹੈ। ਕੋਈ ਤੀਸਰਾ ਇਸ ਨੂੰ ਲੁੱਟਿਆਂ ਲਤਾੜਿਆਂ ਦੀ ਅਵਾਜ਼ ਬੁਲੰਦ ਕਰਨ ਦੀ ਮੰਚ ਸੰਸਥਾ ਦੱਸ ਸਕਦਾ ਹੈ ਤੇ ਕੋਈ ਵਿਚਾਰਕਰਤਾ ਇਸ ਨੂੰ ਸ਼ਕਤੀ ਦੇ ਇਕ ਸਰੋਤ ਨੂੰ ਪੰਜਾਂ ਵਿਚ ਪ੍ਰਵਾਹਤ ਕਰ, ਉਨ੍ਹਾਂ

*ਪੱਤਣ ਵਾਲੀ ਸੜਕ, ਪੁਰਾਣਾਸ਼ਾਲਾ, ਜ਼ਿਲ੍ਹਾ ਗੁਰਦਾਸਪੁਰ, ਮੋ. ੯੪੧੭੨੧੭੫੮੪੬

ਵਿਚ ਰੁਸ਼ਨਾਉਣ ਦਾ ਰਾਹ ਜਾਣ ਸਕਦਾ ਹੈ। ਇਸੇ ਲੀਹ ਵਿਚਾਰ ਦਾ ਪਾਸਾਰ ਕਰਦਿਆਂ ਕੋਈ ਇਸ ਨੂੰ ਇਕ ਮਹਾਨ ਸਮਰਪਣ ਦੀ ਗਾਥਾ ਬਿਆਨ ਕਰ ਸਕਦਾ ਹੈ ਅਤੇ ਕੋਈ ਹੋਰ ਇਸ ਨੂੰ ਰਾਜਸ਼ਾਹੀਆਂ ਸਾਮਰਾਜੀਆਂ ਦੇ ਖ਼ਿਲਾਫ਼ ਨਿਸ਼ਾਨਦੇਹੀ ਦੇ ਸਕਦਾ ਹੈ।

ਸਮਾਂ ਬੜਾ ਸਮਰੱਥ ਹੋਇਆ ਕਰਦਾ ਹੈ ਤੇ ਗਿਆਨ ਫ਼ਲਸਫ਼ੀ ਸੋਚ ਅੱਗੇ ਅਗੇਰੇ ਵਧਦੀ ਵਿਗਸਦੀ ਵਿਕਾਸ ਪਾਉਂਦੀ ਰਹਿੰਦੀ ਹੈ। ਇਸ ਕਰਕੇ ਸਮੇਂ-ਸਮੇਂ ਸਾਹਿਬ ਕਾਮਲ ਕਮਾਲ ਦੀ ਇਸ ਜੁਗਾਂਤਰੀ ਵਡੱਤਣੀ ਰਚਨਾਰਤਾ ਦੀ ਕਈ ਪੱਖਾਂ 'ਤੇ ਵਿਚਾਰ ਦੇ ਆਧਾਰ 'ਤੇ ਹੋਰ ਅਰਥ ਗ੍ਰਹਿਣਤਾ ਚੱਲਦੀ ਰਹੇਗੀ। ਸਾਡੀਆਂ ਆਉਣ ਵਾਲੀਆਂ ਭਾਵੀ ਪੀੜ੍ਹੀਆਂ ਇਸ ਦੇ ਹੋਰ-ਹੋਰ ਵਿਚਾਰ ਵਾਚਨੱਈ ਅਰਥ ਭਾਲਦੀਆਂ ਸਾਕਾਰ ਕਰਦੀਆਂ ਰਹਿਣਗੀਆਂ ਅਤੇ ਇਸ ਮਹਾਨਤਾ ਦੇ ਉੱਚੇ-ਉਚੇਰੇ ਉਦੈ ਉਦਗਾਰ ਸਾਹਮਣੇ ਆਉਂਦੇ ਰਹਿਣਗੇ।

ਸਾਡੀ ਨਿਗੂਣੀ ਸੋਚ ਅਨੁਸਾਰ ਸਾਜਣਹਾਰ ਦਸਮ ਗੁਰਦੇਵ ਜੀ ਦੁਆਰਾ ਰਚਿਤ ਬਹੁ-ਅਰਥੀ, ਬਹੁ-ਸੰਭਾਵਨੀ ਤੇ ਬਹੁ-ਦਿਸ਼ਾਵੀ ਰਚਨਾ ਦੇ ਰਚਨਾਕਾਰ ਨੇ ਸਾਡੇ ਸਮਾਜਿਕ, ਧਰਮ ਕਰਮੀ, ਰਾਜਨੀਤੀਵੇਤਕ ਅਤੇ ਅਰਥਚਾਰੇ ਵਿਚ ਆ ਚੁੱਕੇ ਵਿਕਾਰਾਂ ਦੇ ਰੁਝਾਨਾਂ ਨੂੰ ਰੋਕਣ ਲਈ ਇਕ ਇਤਿਹਾਸਿਕ ਦੇਣ ਵਾਲਾ ਮਹਾਨਤਮ ਉਪਰਾਲਾ ਸਾਹਮਣੇ ਲਿਆਂਦਾ ਜਿਸ ਵਿਚ ਕੁਰਬਾਨੀ, ਸਮਰਪਣ ਤੇ ਪ੍ਰਬੰਧਕੀ ਸੁਰ ਵੀ ਸ਼ਾਮਲ ਕਰ ਦਿੱਤੇ ਗਏ ਪ੍ਰਾਪਤ ਹੁੰਦੇ ਹਨ।

ਇਸ ਪ੍ਰਸੰਗ ਦੇ ਡੂੰਘ-ਡੂੰਘਾਈ ਅਰਥਾਂ ਵਿਚ ਉਤਾਰਾ ਕਰਦਿਆਂ ਸਾਨੂੰ ਇਸ ਦਾ ਸਿਖਰ ਉਸ ਵੇਲੇ ਉਦੈਮਾਨ ਹੁੰਦਾ ਨਜ਼ਰ ਆਉਂਦਾ ਹੈ ਜਦ ਗੁਰਦੇਵ ਪਿਤਾ ਆਪਣੀ ਹੀ ਰਚਨਾ ਦੇ ਰਚਨਾਰ ਆਪਣੇ ਦੁਆਰਾ ਰਚੇ ਗਏ ਖਾਲਸੇ ਪਾਸੋਂ ਅੰਮ੍ਰਿਤ ਦੀ ਦਾਤ ਮੰਗ ਕੇ ਪ੍ਰਾਪਤ ਕਰਦੇ ਹਨ। ਇਉਂ ਇਸ ਰਚਨਾ ਦੇ ਅਰਥ ਸੰਚਾਰ ਦੇ ਸੰਸਾਰ ਗਗਨ ਵਿਚ ਅਨਕ ਚਾਨਣੇ ਸੂਰਜ ਜਗਾ-ਮਗਾ ਜਾਂਦੇ ਹਨ ਤੇ ਇਸ ਵਿਚ ਨਵੇਂ ਨਵੇਲੇ ਅਰਥ ਸਮੋਂ ਦਿੱਤੇ ਵਿਦਮਾਨ ਹੋਣੋਂ ਰਹਿ ਹੀ ਨਹੀਂ ਸਕਦੇ। ਇਉਂ ਪ੍ਰਤੱਖ ਹੋਇਆ ਦਿਸ ਆਉਂਦਾ ਹੈ। ਆਪੇ ਗੁਰ ਚੇਲਾ ਹੋਣ ਦਾ ਅਦੁੱਤੀ ਅਨੋਖਾ ਜੱਗੋਂ ਬਾਹਰਾ ਸੋਹਜ ਸੰਕਲਪ ਹੈ। ਇਸ ਜਿਹਾ ਨਾ ਉਸ ਤੋਂ ਪਹਿਲਾਂ ਕਦੀ ਹੋਇਆ ਸੀ ਤੇ ਨਾ ਹੀ ਉਸ ਤੋਂ ਮਗਰੋਂ ਹੋ ਸਕਿਆ।

ਇਸ ਦੇਸ਼ ਦੇ ਧਾਰਮਿਕ ਦਾਇਰਿਆਂ ਵਿਚ ਅਨੇਕਾਂ ਸਦੀਆਂ ਤੋਂ ਅਨੇਕ ਗੁਰੂ ਪਰੰਪਰਾਵਾਂ ਚੱਲਦੀਆਂ ਆਈਆਂ ਹਨ। ਇਨ੍ਹਾਂ ਪਰੰਪਰਾਵਾਂ ਵਿਚ ਲੱਖਾਂ ਕਰੋੜਾਂ ਗੁਰੂ ਤੇ ਫਿਰ ਉਨ੍ਹਾਂ ਦੇ ਅਰਬਾਂ ਖਰਬਾਂ ਚੇਲੇ ਵੀ ਹੁੰਦੇ ਆਏ ਹਨ ਪਰ ਇਸ ਪ੍ਰਕਾਰ ਦੀ ਰਚਨਾਰ ਘਟਨਾਕਰਮੀ ਕਾਰਜ ਵਿਧੀ ਕਿਧਰੇ ਵੀ ਵਾਪਰੀ ਵੇਖਣ ਵਿਚ ਨਹੀਂ ਆਈ ਕਿ ਸੱਭੋ ਸੋਝੀਆਂ ਦਾ ਕਰਤਾ ਆਪਣਾ ਸਭ ਕੁਝ ਤਿਆਗ ਕੇ ਆਪ ਹੀ ਆਪਣੇ

ਦੁਆਰਾ ਸਾਜਿਆਂ ਗਿਆ ਕੋਲੋਂ ਗੁਰੂ ਰੂਪ ਮੰਗ ਰਿਹਾ ਹੋਵੇ ਅਤੇ ਉਹ ਵੀ ਨਿਮਰਤਾ ਸਹਿਤ ਸਮੂਲ ਨਿਉਂ ਕਰਕੇ। ਦੂਸਰੇ ਸ਼ਬਦਾਂ ਵਿਚ ਕਹਿ ਸਕਦੇ ਹਾਂ ਕਿ ਸਰਬਸਟੀਕ ਸਿਰਜਣਾਵਾਂ ਕਰਣਹਾਰ ਕਰਤਾ ਆਪਣੀ ਗੁਰੂ ਰੂਪਤਾ ਨੂੰ ਇਕ ਪਾਸੇ ਰੱਖ ਕੇ ਸਰਬ ਉੱਚ ਸਿੰਘਾਸਨੀ ਧਰਾਤਲ ਤੋਂ ਹੇਠਾਂ ਉਤਰ ਕੇ ਆਪਣੇ ਚੇਲਿਆਂ ਨੂੰ ਗੁਰੂ ਧਾਰਨ ਦਾ ਫ਼ਲਸਫ਼ੀ ਵਿਚਾਰ ਵਿਦਮਾਨ ਕਰ ਰਿਹਾ ਹੋਵੇ। ਉਹ ਆਪ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਸੱਜ ਜਾਣ ਦਾ ਵੱਡੋ ਵੱਡਾ ਵਡਿਆਰ ਖਿਆਲ ਪੇਸ਼ ਕਰ ਰਿਹਾ ਹੋਵੇ।

ਇਹ ਹੀ ਨੂਰੀ ਨੂਰਾਨੀ ਫੈਸਲਾ ਹੈ ਜਿਸ ਨੂੰ ਪਰਿਭਾਸ਼ਤ ਕਰਨਾ ਤੇ ਇਸ ਦੇ ਅੰਤਰੀਵ ਅਰਥਾਂ ਦੀ ਥਾਹ ਪਾ ਲੈਣਾ ਵਿਚਾਰ ਗੋਚਰੇ ਕੀਤਾ ਗਿਆ ਹੈ।ਸਾਡਾ ਗਿਆਨ ਵੀ ਸੀਮਤ ਹੋ ਸਕਦਾ ਹੈ ਤੇ ਸਾਡੀ ਸੋਚ ਉਡਾਰੀ ਵੀ ਦੂਰ ਤਕ ਜਾਣ ਦੇ ਯੋਗ ਨਹੀਂ ਹੋ ਸਕਦੀ। ਸੋ ਅਤੀ ਨਿਰਮਾਣ ਦਾ ਲੜ ਫੜਦਿਆਂ ਇਕ ਜੁੱਗ ਪਲਟਾਊ ਅਨਕ ਅਰਥ ਸੰਚਾਰੀ ਨਿਰਣੇ ਦੀ ਰੂਹ ਤਕ ਪਹੁੰਚਣ ਦਾ ਸਿਰਫ ਯਤਨ ਹੀ ਕੀਤਾ ਜਾ ਸਕਦਾ ਹੈ। ਸਾਹਿਬ ਸਚਿਆਰ ਜੀਓ ਦਾ ਇਹ ਉਜਾਲਾ ਇਕ ਨੂੰ ਛੱਡ ਕੇ ਸਮੂਹ ਦੇ ਪ੍ਰਤੀਕ ਪੰਜਾਂ ਨੂੰ ਮਾਣ ਦੇਣ ਵਾਲਾ ਹੈ।ਗੁਰੂ ਸਾਹਿਬ ਨੇ ਲੁੱਟਿਆਂ, ਲਤਾੜਿਆਂ ਤੇ ਵਿਰਵਿਆਂ ਵਾਝਿਆਂ ਨੂੰ ਜੋੜ ਜੜ ਕੇ ਤਾਜ ਪਹਿਨਾਉਣ ਦਾ ਪਰਮ ਪ੍ਰਕਾਰੀ ਚਾਰਾ ਕਰ ਵਿਖਾਇਆ। ਇਸ ਸੋਨਾਰ ਚਾਰਾ ਜੋਈ ਨੂੰ ਹਉਂ ਤੋਂ ਅੱਗੇ ਲੰਘ ਕੇ ਸਬਸ ਨੂੰ ਸੱਤਾਧਾਰੀ ਕਰਨ ਦਾ ਇਤਿਹਾਸਿਕ ਜਲੌ ਕਹਿ ਦੇਣਾ ਵੀ ਕੋਈ ਅਤਿਕਥਨੀ ਨਹੀਂ ਹੋ ਸਕਦੀ। ਇਸ ਨੂੰ ਪ੍ਰਾਚੀਨ ਭਾਰਤੀ ਗੁਰੂ ਚੇਲਾ ਪਰੰਪਰਾਨ ਦੇ ਅਰਥ ਉਲਟਾਉਣ ਦਾ ਜਸ਼ਨ ਵੀ ਜਾਣਿਆ ਜਾ ਸਕਦਾ ਹੈ ਜਿਸ ਵਿੱਚੋਂ ਨਵਿਆਰ ਇਨਕਲਾਬਾਂ ਦੀ ਸੁਗੰਧੀ ਸੰਚਰਿਤ ਹੁੰਦੀ ਦਿਸ ਆਉਂਦੀ ਹੈ।

■

## ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ ਗੁ: ਗਰਨਾ ਸਾਹਿਬ ਜੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੨ ਫਰਵਰੀ ੨੦੧੩ ਨੂੰ ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਭਾਈ ਕਲਿਆਣ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ, ਜਥੇਦਾਰ ਬਲਬੀਰ ਸਿੰਘ ਮੈਂਬਰ ਸ਼੍ਰ:ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਅਤੇ ਗੁਰਦੁਆਰਾ ਸਾਹਿਬ ਦੇ ਸਮੂਹ ਸਟਾਫ਼ ਦੇ ਸਹਿਯੋਗ ਸਦਕਾ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੫੭ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

# ਅੱਖੀਂ ਡਿੱਠਾ ਸ੍ਰੀ ਪੰਜਾ ਸਾਹਿਬ ਦਾ ਵੈਸਾਖੀ ਜੋੜ-ਮੇਲਾ

*-ਸ. ਲਖਵਿੰਦਰ ਸਿੰਘ ਰਈਆ ਹਵੇਲੀਆਣਾ*

ਸ੍ਰੀ ਪੰਜਾ ਸਾਹਿਬ (ਹਸਨ ਅਬਦਾਲ) ਜ਼ਿਲ੍ਹਾ ਅਟਕ ਰਾਵਲਪਿੰਡੀ ਤੇ ਪਾਕਿਸਤਾਨ ਦੀ ਰਾਜਧਾਨੀ ਇਸਲਾਮਾਬਾਦ ਵਿਚਕਾਰਲੇ ਨੀਮ-ਪਹਾੜੀ ਖੇਤਰ ਵਿਚ ਸਥਿਤ ਹੈ। ਪਾਕਿਸਤਾਨ ਦੇ ਆਮ ਖੇਤਰਾਂ ਨਾਲੋਂ ਕੁਝ ਠੰਡਾ,ਖੁਸ਼ਕ ਪਰ ਖੁਸ਼ਗਵਾਰ ਨੀਮ-ਪਹਾੜੀ ਇਹ ਇਲਾਕਾ 'ਫਰੰਟੀਅਰ' ਦੇ ਨਾਂ ਵਜੋਂ ਵੀ ਜਾਣਿਆ ਜਾਂਦਾ ਹੈ। ਭਾਰਤ -ਪਾਕਿ ਵੰਡ ਤੋਂ ਪਹਿਲਾਂ ਪਿਸ਼ਾਵਰ-ਬੰਬਈ (ਮੁੰਬਈ) ਨੂੰ ਰੇਲ ਲਾਈਨ ਨਾਲ ਜੋੜਿਆ ਹੋਇਆ ਸੀ। ਇਨ੍ਹਾਂ ਦੋਹਾਂ ਸ਼ਹਿਰਾਂ ਵਿਚਕਾਰ ਚੱਲਣ ਵਾਲੀ ਰੇਲ ਗੱਡੀ ਨੂੰ 'ਫਰੰਟੀਅਰ ਮੇਲ' ਕਿਹਾ ਜਾਂਦਾ ਸੀ।

ਹਸਨ ਅਬਦਾਲ ਇਕ ਫਕੀਰ ਦੇ ਨਾਂਅ ਉੱਤੇ ਵੱਸਿਆ ਹੋਇਆ ਇਤਿਹਾਸਿਕ ਕਸਬਾ ਹੈ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਚਰਨ ਛੋਹ ਨੇ ਇਸ ਅਸਥਾਨ ਨੂੰ ਦੁਨੀਆਂ ਦੇ ਨਕਸ਼ੇ 'ਤੇ ਵਿਸ਼ੇਸ਼ ਉਜਾਗਰ ਕਰ ਦਿੱਤਾ। ਗੁਰਦੁਆਰਾ ਸ੍ਰੀ ਪੰਜਾ ਸਾਹਿਬ ਹਸਨ ਅਬਦਾਲ ਰੇਲਵੇ ਸਟੇਸ਼ਨ ਤੋਂ ਕਰੀਬ ਅੱਧਾ ਕੁ ਕਿਲੋਮੀਟਰ ਦੂਰੀ 'ਤੇ ਹੀ ਸਰੋਵਰ ਵਿਚਕਾਰ ਇਕ ਆਲੀਸ਼ਾਨ ਇਮਾਰਤ ਦੇ ਰੂਪ ਵਿਚ ਸੁਸ਼ੋਭਿਤ ਹੈ। ਇਸ ਸਰੋਵਰ ਦਾ ਸੰਬੰਧ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਛੋਹ ਪ੍ਰਾਪਤ ਨਿਰੰਤਰ ਵਗਦੇ ਝਰਨੇ ਨਾਲ ਹੈ ਜੋ ਬਾਕੀ ਸ਼ਹਿਰ ਦੀ ਪਾਣੀ ਪ੍ਰਤੀ ਲੋੜ ਵੀ ਪੂਰੀ ਕਰਦਾ ਆ ਰਿਹਾ ਹੈ।

ਫਰੰਟੀਅਰ ਇਲਾਕੇ ਦੀ ਨਾਨਕ ਨਾਮ ਲੇਵਾ ਸਿੱਖ ਸੰਗਤ ਨੂੰ ਖਾਲਸੇ ਦੇ ਜਨਮ ਦਿਹਾੜੇ ਦੀ ਮਹਾਨਤਾ ਦਰਸਾਉਣ ਅਤੇ ਇਸ ਗੁਰੂ ਘਰ ਨਾਲ ਜੋੜਨ ਲਈ ਵੈਸਾਖੀ ਦਾ ਜੋੜ-ਮੇਲਾ ਮਨਾਉਣ ਦੀ ਪਰੰਪਰਾ ਸ਼ੁਰੂ ਕੀਤੀ ਗਈ ਸੀ। ਦੇਸ਼-ਵਿਦੇਸ਼ਾਂ ਤੋਂ ਭਾਰੀ ਗਿਣਤੀ ਵਿਚ ਨਾਨਕ ਨਾਮ ਲੇਵਾ ਸੰਗਤ ਇਹ ਜੋੜ-ਮੇਲਾ/ਪੁਰਬ ਮਨਾਉਣ ਲਈ ਇੱਥੇ ਸ਼ਿਰਕਤ ਕਰਦੀ ਹੈ।

ਸਿੱਖ ਸੰਗਤ ਖਾਸ ਕਰਕੇ ਸਿੰਧੀ ਸਿੱਖਾਂ ਵੱਲੋਂ ਕੀਤੀ ਜਾਂਦੀ ਲੰਗਰ ਪਾਣੀ ਦੀ ਸੇਵਾ ਨਿਵੇਕਲੀ ਤੇ ਲਾਮਿਸਾਲ ਹੋ ਨਿਬੜਦੀ ਹੈ। ਸੇਵਾਦਾਰਾਂ ਦੀ ਸ਼ਰਧਾ, ਤਨੋਂ ਮਨੋਂ ਸੇਵਾ-ਭਾਵਨਾ ਤੇ ਸਤਿਕਾਰਤਾ ਭਰੀ ਮਿੱਠੀ ਬੋਲਬਾਣੀ ਅੱਗੇ ਬਦੋ-ਬਦੀ ਸਿਰ ਝੁੱਕ ਜਾਂਦਾ ਹੈ। ਲੰਗਰ ਦੀ ਹਰ ਵਸਤ ਨਾਲ 'ਪ੍ਰਸ਼ਾਦਿ' ਦਾ ਵਿਸ਼ੇਸ਼ਣ ਲਾ ਕੇ ਹੀ ਸੰਗਤ ਵਿਚ ਵਰਤਾਇਆ ਜਾਂਦਾ ਹੈ। ਜਿਵੇਂ ਰੋਟੀ/ਚਪਾਤੀ/ਫੁਲਕਾ ਪ੍ਰਸ਼ਾਦਿ, ਖੀਰ ਪ੍ਰਸ਼ਾਦਿ, ਜਲ ਪ੍ਰਸ਼ਾਦਿ, ਅਚਾਰ ਪ੍ਰਸ਼ਾਦਿ,ਪਕੌੜਾ/ਲੱਡੂ/ਜਲੇਬੀ ਪ੍ਰਸ਼ਾਦਿ ਆਦਿ। ਇਸ ਤੋਂ ਇਲਾਵਾ

*#ਸ.ਸ. ਮਾਸਟਰ,ਸਰਕਾਰੀ ਹਾਈ ਸਕੂਲ ਚੀਮਾਂਬਾਠ, ਜ਼ਿਲ੍ਹਾ ਅੰਮ੍ਰਿਤਸਰ-੧੪੩੧੧੨*
*ਮੋ: ੯੮੭੬੪੭੬੪੭੪੮੫੮*

ਵਾਸ਼ਰੂਮ/ਬਾਥਰੂਮ ਲਈ ਲੋੜੀਂਦੇ ਸਾਮਾਨ (ਤੇਲ, ਸਾਬਣ, ਸ਼ੈਂਪੂ, ਟੁੱਥ ਪੇਸਟ,ਬਰੱਸ਼ / ਦਾਤਣਾਂ ਆਦਿ) ਦਾ ਨਿਰਕੁੰਸ਼ ਸੇਵਾਦਾਰੀ ਦਾ ਸਲੀਕਾ ਭਰਿਆ ਤੇ ਸੁਚੱਜਾ ਪ੍ਰਬੰਧ ਵੀ ਆਪਣੇ ਆਪ ਵਿਚ ਇਕ ਮਿਸਾਲ ਹੀ ਹੁੰਦੀ ਹੈ।

ਇੱਥੇ ਇਹ ਵੀ ਵਰਣਨਯੋਗ ਹੈ ਕਿ ਸੁਰੱਖਿਆ ਦੇ ਮੱਦੇਨਜ਼ਰ ਪਾਕਿ ਸਰਕਾਰ ਨੇ ਇਸ ਮੇਲੇ ਦੀ ਸੁਰੱਖਿਆ ਲਈ ਪੁਖਤਾ ਇੰਤਜ਼ਾਮ ਕੀਤੇ ਹੁੰਦੇ ਹਨ। ਸਿੰਧੀ ਸਿੱਖਾਂ ਨੂੰ ਕਰੜੀ ਪੁੱਛ-ਗਿੱਛ ਕਰ ਕੇ ਹੀ ਗੁਰਦੁਆਰਾ ਸਾਹਿਬ ਦੀ ਹਦੂਦ ਵਿਚ ਆਉਣ ਦਿੱਤਾ ਜਾਂਦਾ ਹੈ। ਜਿੱਥੇ ਉਨ੍ਹਾਂ ਦੇ ਪਛਾਣ-ਪੱਤਰ ਚੈੱਕ ਹੁੰਦੇ ਹਨ ਉੱਥੇ ਕਈਆਂ ਕੋਲੋਂ ਪੂਰਾ ਜਪੁਜੀ ਸਾਹਿਬ ਦਾ ਪਾਠ ਸੁਣਨ ਤੋਂ ਬਾਅਦ ਹੀ ਉਨ੍ਹਾਂ ਨੂੰ ਗੁਰਦੁਆਰਾ ਸਾਹਿਬ ਦੇ ਵਿਹੜੇ ਅੰਦਰ ਆਉਣ ਦੀ ਇਜਾਜ਼ਤ ਮਿਲਦੀ ਹੈ। ਇਹ ਇਜਾਜ਼ਤ ਲੈਣ ਲਈ ਉਨ੍ਹਾਂ ਦੀਆਂ ਲਿਲਕੜੀਆਂ/ਤਰਲੇ ਹਾੜੇ ਬਹੁਤ ਹੀ ਭਾਵੁਕ ਦ੍ਰਿਸ਼ ਸਿਰਜ ਜਾਂਦੇ ਹਨ। ਇਸ ਸਮੇਂ ਉਨ੍ਹਾਂ ਦੇ ਦਿਲਾਂ ਵਿਚ ਗੁਰਦੁਆਰਾ ਸਾਹਿਬ ਦੇ ਦਰਸ਼ਨਾਂ ਪ੍ਰਤੀ ਤਾਂਘ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਤੀ ਸੱਚੀ-ਸੁੱਚੀ ਸ਼ਰਧਾ ਭਾਵਨਾ ਦਾ ਅਹਿਸਾਸ ਕਰਵਾ ਦਿੰਦੀ ਜਿਵੇਂ ਇਕ ਪਪੀਹਾ ਸਵਾਂਤੀ ਬੂੰਦ ਲਈ ਤੜਫ ਰਿਹਾ ਹੋਵੇ। ਦਰਸ਼ਨ- ਦੀਦਾਰੇ ਦੀ ਇਜਾਜ਼ਤ ਮਿਲ ਜਾਣ ਕਾਰਨ ਉਹ ਅੰਤਾਂ ਦਾ ਸਕੂਨ ਮਹਿਸੂਸ ਕਰਦੇ ਹੋਏ ਗੁਰੂ ਸਾਹਿਬ ਤੋਂ ਬਲਿਹਾਰੇ ਹੋ-ਹੋ ਜਾਂਦੇ ਹਨ।

ਇਸ ਜੋੜ-ਮੇਲੇ ਵਿਚ ਪਿਸ਼ਾਵਰ ਦੀ ਸਿੱਖ ਸੰਗਤ ਦੀ ਖਾਲਸੇ ਬਾਣੇ ਵਿਚ ਨਗਰ ਕੀਰਤਨ ਦੇ ਰੂਪ ਵਿਚ ਆਮਦ ਇਕ ਅਲੌਕਿਕ ਦ੍ਰਿਸ਼ ਪੇਸ਼ ਕਰ ਜਾਂਦੀ ਹੈ। ਇਸ ਨਗਰ ਕੀਰਤਨ ਵਿਚ ਸ਼ਾਮਲ ਪਿਸ਼ਾਵਰ ਸਕੂਲਾਂ (ਭਾਈ ਜੋਗਾ ਸਿੰਘ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ) ਦੇ ਵਿਦਿਆਰਥੀਆਂ ਦਾ ਸਿੱਖੀ ਸਰੂਪ ਅਤੇ ਧਰਮ ਪ੍ਰਤੀ ਸ਼ਰਧਾ ਇਸ ਵੈਸਾਖੀ ਜੋੜ-ਮੇਲੇ ਦਾ ਸਿਖਰ ਹੋ ਨਿਬੜਦੇ ਹਨ। ਸਜਾਏ ਗਏ ਧਾਰਮਿਕ ਦੀਵਾਨਾਂ ਵਿਚ ਕੀਰਤਨ/ ਗੁਰਮਤਿ ਵਿਚਾਰਾਂ ਨਾਲ ਇਨ੍ਹਾਂ ਵਿਦਿਆਰਥੀਆਂ ਦੀ ਸ਼ਮੂਲੀਅਤ ਕਿਸੇ ਵਿਦਵਾਨ ਤੋਂ ਘੱਟ ਨਹੀਂ ਹੁੰਦੀ। ਇਨ੍ਹਾਂ ਦੀ ਬੋਲ ਬਾਣੀ ਪੰਜਾਬੀ ਤੇ ਪੋਠੋਹਾਰੀ ਬੋਲੀ ਦੇ ਮਿਸ਼ਰਣ ਵਿਚ ਹੋ ਰਹੀ ਸਿਫਤ-ਸਲਾਹ ਫ਼ਿਜ਼ਾ ਵਿਚ ਇਕ ਵੱਖਰਾ ਅਨੰਦ ਘੋਲ ਦਿੰਦੀ ਹੈ।

ਪਹਾੜੀ ਉੱਤੇ ਸਥਿਤ ਵਲੀ ਕੰਧਾਰੀ ਦਰਗਾਹ ਤੋਂ ਹੇਠਾਂ ਨੂੰ ਨਜ਼ਰ ਮਾਰੀ ਜਾਏ ਤਾਂ ਗੁਰਦੁਆਰਾ ਪੰਜਾ ਸਾਹਿਬ, ਸ਼ਹਿਰ ਤੇ ਆਲੇ-ਦੁਆਲੇ ਦੇ ਢਾਲਾਨੀ ਖੇਤਰ ਦਾ ਬਹੁਤ ਹੀ ਭਾਵਪੂਰਤ ਮਨਮੋਹਿਕ ਦ੍ਰਿਸ਼ ਵੇਖਣ ਨੂੰ ਮਿਲਦਾ ਹੈ। ਵਿਰਲੇ ਵਾਂਝੇ ਉੱਗੇ ਕੁਦਰਤੀ ਦਰੱਖਤ/ਝਾੜੀਆਂ ਇਸ ਮਨਮੋਹਿਕ ਦ੍ਰਿਸ਼ ਨੂੰ ਹੋਰ ਚਾਰ ਚੰਨ ਲਾ ਦਿੰਦੇ ਹਨ। ਗੁਰੂ ਸਾਹਿਬ ਦੇ ਇਹ ਬਚਨ 'ਬਲਿਹਾਰੀ ਕੁਦਰਤਿ ਵਸਿਆ॥' ਦੇ ਪ੍ਰਤੱਖ ਦਰਸ਼ਨ-ਦੀਦਾਰਿਆਂ ਦਾ ਝਲਕਾਰਾ ਰੂਪਮਾਨ ਹੋਇਆ ਪ੍ਰਤੀਤ ਹੁੰਦਾ ਹੈ।

*(ਬਾਕੀ ਸਫ਼ਾ ੪੯ 'ਤੇ)*

# ਸਿੱਖ ਪੰਥ ਵਿਚ ਪੰਜ ਕਕਾਰਾਂ ਦਾ ਮਹੱਤਵ

*-ਬੀਬੀ ਕਿਰਨਪਾਲ ਕੌਰ**

ਸਿੱਖ ਇਤਿਹਾਸ ਵਿਚ ਪਹਿਲੀ ਵੈਸਾਖ ੧੭੫੬ ਬਿਕ੍ਰਮੀ ਦਾ ਦਿਨ ਸੁਨਹਿਰੀ ਅੱਖਰਾਂ ਵਿਚ ਦਰਜ ਹੈ। ਇਸ ਦਿਨ ਬਾਦਸ਼ਾਹ ਦਰਵੇਸ਼, ਮਹਾਨ ਸੂਰਮੇ, ਵਿਦਵਾਨ, ਸਰਬੰਸਦਾਨੀ, ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਖੇ ਕੇਸਗੜ੍ਹ ਸਾਹਿਬ ਦੇ ਸਥਾਨ 'ਤੇ ਖਾਲਸਾ ਪੰਥ ਦੀ ਸਾਜਨਾ ਕੀਤੀ। ਭਰੇ ਪੰਡਾਲ ਵਿੱਚੋਂ ਪੰਜ ਪਿਆਰੇ ਚੁਣ ਕੇ 'ਖੰਡੇ ਦੀ ਪਾਹੁਲ' ਛਕਾ ਕੇ ਉਨ੍ਹਾਂ ਨੂੰ ਸਿੰਘ ਦਾ ਖ਼ਿਤਾਬ ਪ੍ਰਦਾਨ ਕੀਤਾ। ਸਿੱਖਾਂ ਨੂੰ ਇਕ ਖਾਸ ਬਾਣਾ ਪਹਿਨਾ ਕੇ ਸਾਰੀ ਦੁਨੀਆ ਦੇ ਧਰਮਾਂ ਵਿੱਚੋਂ ਨਿਆਰੀ ਪਹਿਚਾਣ ਪ੍ਰਦਾਨ ਕੀਤੀ।

ਸਿੱਖਾਂ ਦੇ ਪਹਿਲੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਵੇਂ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਹਰ ਇਕ ਨੇ ਜਬਰ-ਜ਼ੁਲਮ, ਅੱਤਿਆਚਾਰਾਂ ਦਾ ਮੁਕਾਬਲਾ ਕਰਨ ਲਈ ਅਵਾਜ਼ ਬੁਲੰਦ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਅਦ ਇਹ ਨਵਾਂ ਰੂਪ ਧਾਰਨ ਕਰ ਗਈ। ਇਸ ਸ਼ਹਾਦਤ ਤੋਂ ਬਾਅਦ ਧਰਮ ਬਚਾਉਣ ਲਈ ਸ਼ਸਤਰਾਂ ਦੀ ਹੋਂਦ ਦੀ ਜ਼ਰੂਰਤ ਮਹਿਸੂਸ ਹੋਈ। ਧਰਮ ਖਾਤਰ ਹੋਈ ਇਸ ਸ਼ਹਾਦਤ ਨੇ ਚੁੱਪ ਬੈਠੀ ਕੌਮ ਦੇ ਧਾਰਮਿਕ ਜਜ਼ਬਿਆਂ ਨੂੰ ਝੰਜੋੜਿਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਹਥਿਆਰਬੰਦ ਘੋਲ, ਜਾਂ ਸੰਘਰਸ਼ ਦੀ ਪਰੰਪਰਾ ਦਾ ਮੁੱਢ ਬੰਨਿਆ। ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਕੇ ਅਕਾਲ ਤਖਤ ਸਾਹਿਬ ਦੀ ਸਿਰਜਨਾ ਕੀਤੀ ਅਤੇ ਸਿੱਖਾਂ ਨੂੰ ਸ਼ਸਤਰ ਭੇਟ ਲਿਆਉਣ ਦੇ ਹੁਕਮਨਾਮੇ ਵੀ ਭੇਜੇ। ਹਜ਼ਾਰਾਂ ਸਿੱਖਾਂ ਨੇ ਗੁਰੂ ਦੀ ਫੌਜ ਵਿਚ ਸ਼ਾਮਲ ਹੋ ਕੇ ਜ਼ੁਲਮ ਦੇ ਵਿਰੋਧ ਦਾ ਬਿਗਲ ਵਜਾ ਦਿੱਤਾ। ਇਸ ਸੰਘਰਸ਼ ਦਾ ਬੀਜ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਹੀ ਬੀਜਿਆ ਜਾ ਚੁੱਕਾ ਸੀ। ਬਾਬਰ ਦੁਆਰਾ ਹਿੰਦੁਸਤਾਨ ਉੱਤੇ ਕੀਤੇ ਗਏ ਹਮਲਿਆਂ ਵਿਰੁੱਧ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਾਜ਼ ਉਠਾਈ। ਆਪਣੀ ਬਾਣੀ ਵਿਚ, ਲੋਕਾਂ ਉੱਤੇ ਹੋਏ ਜ਼ੁਲਮ, ਕਤਲ-ਏ-ਆਮ ਪ੍ਰਤੀ ਗੁਰੂ ਜੀ ਦੇ ਪ੍ਰਤੀਕਰਮ ਦਰਜ ਹਨ। ਬਦਲਦੇ ਸਮੇਂ ਅਨੁਸਾਰ ਹੁਕਮਰਾਨਾਂ ਦੇ ਵਤੀਰੇ ਵਿਚ ਵਾਪਰਦੀ ਤਬਦੀਲੀ ਦੇ ਪ੍ਰਤੀਕਰਮ ਵਜੋਂ ਗੁਰੂ ਸਾਹਿਬਾਨ ਦੇ ਇਸ ਸੰਘਰਸ਼ ਦਾ ਰੂਪ ਵੀ ਬਦਲਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸੰਘਰਸ਼ ਰੂਪੀ ਬੀਜੇ ਬੀਜ ਨੂੰ ਜਥੇਬੰਦੀ ਦੇ ਸਰੂਪ ਰਾਹੀਂ ਸੰਪੂਰਨਤਾ ਪ੍ਰਦਾਨ ਕੀਤੀ। ਆਪ ਨੇ ਸਿੱਖ ਜਮਾਤ ਨੂੰ ਇਕ ਕੌਮ ਦੇ ਰੂਪ ਵਿਚ ਸਾਹਮਣੇ ਲਿਆਂਦਾ ਜੋ ਕਿਸੇ ਵੀ ਪ੍ਰਕਾਰ

** ਮਾਤਾ ਗੁਜਰੀ ਕਾਲਜ, ਫਤਿਹਗੜ੍ਹ ਸਾਹਿਬ।*

ਦੇ ਜਬਰ ਅਤੇ ਜ਼ੁਲਮ ਦਾ ਡਟ ਕੇ ਸਾਹਮਣਾ ਕਰ ਸਕੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਥਿਆਰਬੰਦ ਘੋਲ ਜਾਂ ਸੰਘਰਸ਼ ਦੀ ਪਰੰਪਰਾ ਮੁਕੰਮਲ ਜਥੇਬੰਦ ਰੂਪ ਵਿਚ ਸਥਾਪਿਤ ਕੀਤੀ। ਆਪ ਨੇ ਦੋ ਵਿਰੋਧੀ ਭਾਵਾਂ ਦੇ ਸੁਮੇਲ (ਭਗਤੀ+ਸ਼ਕਤੀ) ਨਾਲ ਧਾਰਮਿਕ ਅਤੇ ਰਾਜਨੀਤਿਕ ਤਾਕਤ ਨਾਲ ਲਬਰੇਜ ਕੌਮ ਨੂੰ ਸਿਰਜਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਪੰਥ ਦੀ ਸਾਜਨਾ ਨਾਲ ਇਕ ਵਿਲੱਖਣ ਧਾਰਮਿਕ, ਸਮਾਜਿਕ, ਰਾਜਨੀਤਿਕ ਜਥੇਬੰਦੀ ਦਾ ਗਠਨ ਕਰ ਕੇ ਜ਼ੁਲਮਾਂ ਦਾ ਟਾਕਰਾ ਕਰਨ ਵਾਲੇ ਅਣਖੀਲੇ, ਬਹਾਦਰ ਯੋਧੇ ਪੈਦਾ ਕੀਤੇ। ਇਤਿਹਾਸ ਵਿਚ ਇਹ ਇਕ ਕ੍ਰਾਂਤੀਕਾਰੀ ਤਬਦੀਲੀ ਵਾਪਰੀ। ਗੁਰੂ ਜੀ ਨੇ ਕਾਇਰ, ਸਾਹਸਹੀਣ ਲੋਕਾਂ ਨੂੰ ਸੰਤ ਸਿਪਾਹੀ ਬਣਾ ਦਿੱਤਾ।

ਗੁਰੂ ਸਾਹਿਬ ਇਕ ਆਦਰਸ਼ ਮਨੁੱਖ ਸਿਰਜਨਾ ਚਾਹੁੰਦੇ ਸਨ ਜੋ ਨਾ ਤਾਂ ਜੀਵਨ ਪ੍ਰਤੀ ਮੋਹ ਵਿਚ ਗ੍ਰਸਿਆ ਰਹੇ ਅਤੇ ਨਾ ਹੀ ਮੌਤ ਤੋਂ ਭੈਅ ਖਾਵੇ। ਸਿੱਖ, ਮਾਨਸਿਕ ਅਤੇ ਸਰੀਰਿਕ ਗ਼ੁਲਾਮੀ ਤੋਂ ਛੁਟਕਾਰਾ ਪਾ ਕੇ ਬੇਵੱਸ, ਮਜ਼ਲੂਮ ਦੀ ਸਹਾਇਤਾ ਲਈ ਹਮੇਸ਼ਾਂ ਤਲੀ 'ਤੇ ਸੀਸ ਟਿਕਾ ਕੇ ਤਿਆਰ ਰਹੇ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਖਾਲਸਾ ਪੰਥ ਦੇ ਉਦੇਸ਼ 'ਵਾਹਿਗੁਰੂ ਜੀ ਕੀ ਫਤਹ', 'ਨਾਮ ਦੀ ਚੜ੍ਹਦੀ ਕਲਾ', 'ਸਰਬੱਤ ਦਾ ਭਲਾ', 'ਦੇਗ-ਤੇਗ ਫਤਹ', 'ਦੀਨ ਦੀ ਰੱਖਿਆ ਕਰਨਾ', ਆਤਮਿਕ ਅਤੇ ਸਰੀਰਿਕ ਬਲ ਦੇ ਸੁਮੇਲ ਨਾਲ ਹੀ ਸੰਭਵ ਹਨ :

*ਦੇਹ ਸਿਵਾ ਬਰੁ ਮੋਹਿ ਇਹੈ , ਸੁਭ ਕਰਮਨ ਤੇ ਕਬਹੂੰ ਨ ਟਰੋਂ।*
*ਨ ਡਰੋ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰਿ ਅਪੁਨੀ ਜੀਤ ਕਰੋਂ।*

ਹਰ ਧਰਮ ਵਿਚ ਕੁਝ ਅਸੂਲ, ਚਿੰਨ੍ਹ ਨੀਯਤ ਕੀਤੇ ਗਏ ਹਨ। ਮੁਸਲਮਾਨਾਂ ਲਈ ਸੁੰਨਤ ਅਤੇ ਹਿੰਦੂਆਂ ਲਈ ਤਿਲਕ, ਜਨੇਊ, ਚੋਟੀ, ਧੋਤੀ ਪਹਿਨਣੇ ਜ਼ਰੂਰੀ ਹਨ। ਆਦਰਸ਼ਾਂ ਨੂੰ ਪ੍ਰਗਟਾਉਣ ਲਈ ਕਿਸੇ ਚਿੰਨ੍ਹ ਦਾ ਨੀਯਤ ਹੋਣਾ ਬਹੁਤ ਜ਼ਰੂਰੀ ਹੈ। ਚਿੰਨ੍ਹ ਇਕ ਜਥੇਬੰਦੀ ਨੂੰ ਪ੍ਰਗਟ ਕਰਦੇ ਹਨ। ਸਿੱਖ ਧਰਮ ਵਿਚ ਪੰਜ ਦਾ ਸਿਧਾਂਤ ਮੁੱਢ ਤੋਂ ਚੱਲਦਾ ਆ ਰਿਹਾਂ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਿਧਾਂਤ ਅਨੁਸਾਰ ਪੰਜ ਪਿਆਰੇ ਚੁਣ ਕੇ ਪੰਜ ਤੱਤਾਂ, ਪਾਣੀ, ਪਤਾਸੇ , ਸਰਬ ਲੋਹ ਦਾ ਬਾਟਾ, ਸਰਬ ਲੋਹ ਦਾ ਖੰਡਾ ਅਤੇ ਪੰਜ ਬਾਣੀਆਂ (ਜਪੁ ਸਾਹਿਬ, ਜਾਪੁ ਸਾਹਿਬ, ਸਵੈਯੇ, ਚੌਪਈ, ਅਨੰਦ ਸਾਹਿਬ ਦਾ ਪਾਠ) ਦੇ ਸੁਮੇਲ ਨਾਲ ਖੰਡੇ ਦੀ ਪਾਹੁਲ ਤਿਆਰ ਕਰ ਕੇ ਪੰਜ ਕਕਾਰ (ਕੇਸ, ਕੰਘਾ, ਕੜਾ, ਕਿਰਪਾਨ, ਕਛਹਿਰਾ) ਧਾਰਨ ਕਰਵਾ ਕੇ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਦੀ ਸਾਜਨਾ ਕੀਤੀ। ਪੰਜ ਕਕਾਰ ਅੰਮ੍ਰਿਤ ਦੇ ਆਦਰਸ਼ਾਂ ਦੇ ਲਖਾਇਕ ਹਨ। ਇਹ ਸਿੱਖਾਂ ਦੀ ਜਥੇਬੰਦੀ ਲਈ ਮਨੋਵਿਗਿਆਨਕ ਸਾਧਨ ਹਨ।

ਕਕਾਰਾਂ ਦੀ ਸਿੱਖ ਧਰਮ ਵਿਚ ਬਹੁਤ ਮਹੱਤਤਾ ਹੈ। ਇਹ ਦਿੱਖ ਪੱਖੋਂ ਇਕਸਾਰਤਾ ਅਤੇ ਊਚ-ਨੀਚ ਜਾਂ ਜਾਤ-ਪਾਤ ਪੱਖੋਂ ਸਮਾਨਤਾ ਦਾ ਪ੍ਰਗਟਾਵਾ ਕਰਦੇ ਹਨ। ਇਹ ਸਿੱਖ ਦਾ ਬਾਹਰਲਾ ਬਾਣਾ ਹਨ। ਸਾਡੇ ਪੁਰਾਤਨ ਸੱਭਿਆਚਾਰ ਵਿਚ ਅਣਖ, ਬਹਾਦਰੀ ਦੇ ਪ੍ਰਤੀਕ ਇਨ੍ਹਾਂ ਕਕਾਰਾਂ ਨੂੰ ਪਹਿਨਣ ਦਾ ਆਦੇਸ਼ ਦੇ ਕੇ ਗੁਰੂ ਜੀ ਨੇ ਸਿੱਖਾਂ ਦਾ ਵਿਲੱਖਣ ਸਰੂਪ ਕਾਇਮ ਕੀਤਾ। ਹਰ ਇਕ ਕਕਾਰ ਆਪਣੇ ਆਪ ਵਿਚ ਇਕ ਖਾਸ ਚਿੰਨ੍ਹ ਤੇ ਪ੍ਰਤੀਕ ਹੈ।

**ਕੇਸ :** ਕੇਸ ਸਭ ਤੋਂ ਮਹੱਤਵਪੂਰਨ ਤੇ ਮੁੱਢਲਾ ਚਿੰਨ੍ਹ ਹਨ। ਇਹ ਸਾਬਤ ਸੂਰਤ ਹੋਣ ਦਾ ਪ੍ਰਮਾਣ ਹਨ। ਕੇਸ ਮਨੁੱਖੀ ਸਰੀਰ ਨਾਲ ਜਨਮ ਤੋਂ ਹੀ ਪੈਦਾ ਹੁੰਦੇ ਹਨ ਜੋ ਪਰਮਾਤਮਾ ਦੇ ਹੁਕਮ ਦਾ ਪ੍ਰਤੀਕ ਹਨ। ਕੇਸ ਕੱਟਣਾ ਪਰਮਾਤਮਾ ਤੋਂ ਬਾਗੀ ਹੋ ਕੇ ਉਸ ਦੇ ਹੁਕਮ ਦੀ ਉਲੰਘਣਾ ਕਰਨਾ ਹੈ। ਜੀਵ ਰੂਪੀ ਸੁਹਾਗਣ ਦਾ ਖਸਮ ਪਰਮਾਤਮਾ ਹੈ। ਕੇਸਾਂ ਤੋਂ ਪਤਾ ਚਲਦਾ ਹੈ ਕਿ ਸਿੱਖਾਂ ਦੀਆਂ ਜਟਾਂ ਨਹੀਂ ਹਨ। ਪੰਜ ਕਕਾਰਾਂ ਵਿੱਚੋਂ ਕੇਸਾਂ ਨੂੰ ਛੱਡ ਕੇ ਜੋ ਬਾਕੀਆਂ ਵਿੱਚੋਂ ਕੋਈ ਗੁੰਮ ਹੋ ਜਾਵੇ ਤਾਂ ਇਸ ਨੂੰ ਕੁਰਹਿਤ ਮੰਨਿਆ ਜਾਂਦਾ ਹੈ ਪਰ ਕੇਸ ਕਟਵਾਉਣ ਵਾਲੇ ਨੂੰ ਪਤਿਤ ਕਰਾਰ ਦਿੱਤਾ ਜਾਂਦਾ ਹੈ। ਚਾਰ ਕਕਾਰ ਬਜ਼ਾਰ ਵਿੱਚੋਂ ਮੁੱਲ ਲਏ ਜਾ ਸਕਦੇ ਹਨ ਪਰ ਕੇਸਾਂ ਨੂੰ ਮੁੱਲ ਨਹੀਂ ਖ੍ਰੀਦਿਆ ਜਾ ਸਕਦਾ। ਆਪਣੇ ਨਿੱਤਨੇਮ ਵਿਚ ਹਰ ਸਿੱਖ, ਅਰਦਾਸ ਰਾਹੀਂ ਕੇਸਾਂ ਨਾਲ ਸਿੱਖੀ ਦੀ ਪਾਲਣਾ ਕਰਨ ਦੀ ਗੁਰੂ ਅੱਗੇ ਬੇਨਤੀ ਕਰਦਾ ਹੈ :

*"ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਉਣੀ"*

ਸਿਰ ਉੱਤੇ ਸਜੀ ਪੱਗੜੀ ਜਾਂ ਦਸਤਾਰ ਨੂੰ ਪੰਜਾਬੀ ਸੱਭਿਆਚਾਰ ਵਿਚ ਇੱਜਤ, ਮਾਣ, ਸਰਦਾਰੀ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਗੁਰੂ ਸਾਹਿਬ ਦੁਆਰਾ ਦੱਸੀਆਂ ਚਾਰ ਕੁਰਹਿਤਾਂ ਵਿਚ ਰੋਮਾਂ ਦੀ ਬੇਅਦਬੀ ਕਰਨ ਦੀ ਮਨਾਹੀ ਹੈ। ਕੇਸ ਅਤੇ ਦਸਤਾਰ ਸਿਰ ਨੂੰ ਸੁਰੱਖਿਅਤ ਰੱਖਣ ਦਾ ਵੀ ਇਕ ਸਾਧਨ ਹਨ।

**ਕੰਘਾ :** ਇਹ ਤਨ ਅਤੇ ਮਨ ਦੀ ਸਫਾਈ ਦਾ ਚਿੰਨ੍ਹ ਹਨ। ਸਿੱਖ ਨੂੰ ਸਵੇਰੇ, ਸ਼ਾਮ ਕੰਘਾ ਕਰਨ ਦਾ ਆਦੇਸ਼ ਹੈ। ਗੁਰਸਿੱਖ ਆਤਮਿਕ ਅਤੇ ਸਰੀਰਿਕ ਸਫਾਈ ਨੂੰ ਇਕ ਸਮਾਨ ਮਹੱਤਤਾ ਦਿੰਦਾ ਹੈ।

**ਕਿਰਪਾਨ :** ਇਹ ਸਵੈ-ਅਭਿਆਨ, ਨਿਡਰਤਾ, ਅਜ਼ਾਦੀ ਅਤੇ ਸ਼ਕਤੀ ਦਾ ਪ੍ਰਤੀਕ ਹੈ। ਕਿਰਪਾਨ ਦਾ ਅਰਥ : ਕ੍ਰਿਪਾ+ਆਨ, ਅਰਥਾਤ ਮਿਹਰ ਅਤੇ ਇੱਜਤ ਭਾਵ ਕ੍ਰਿਪਾ ਕਰਨ ਵਾਲੀ। ਇਹ ਨੇਕੀ ਤੇ ਬਦੀ ਦੇ ਸੰਘਰਸ਼ ਵਿਚ ਬਦੀ ਦੇ ਖਾਤਮੇ ਤੇ ਮਜ਼ਲੂਮ ਦੀ ਰੱਖਿਆ ਕਰਨ ਲਈ ਵਚਨਬੱਧ ਹੈ ਅਤੇ ਆਤਮਿਕ ਅਜ਼ਾਦੀ ਦਾ ਪ੍ਰਤੀਕ ਹੈ। ਕਿਰਪਾਨ ਸਿੱਖ ਦੁਆਰਾ ਧਾਰਨ ਉਸ ਪ੍ਰਣ ਦਾ ਚਿੰਨ੍ਹ ਹੈ ਜਿਸ ਅਨੁਸਾਰ ਉਸ ਨੇ ਪਰਮਾਤਮਾ ਦੁਆਰਾ ਦਿੱਤੀਆਂ ਬਖ਼ਸ਼ਿਸ਼ਾਂ, ਦਾਤਾਂ ਨੂੰ ਮਾਣਦਿਆਂ ਹੋਇਆਂ, ਅਨਿਆਂ, ਦੁਸ਼ਟਤਾ ਦਾ ਦਮਨ ਕਰ ਕੇ ਮਜ਼ਲੂਮ ਲੋਕਾਂ, ਸਚਾਈ ਤੇ ਨਿਆਂ ਦੀ

ਰੱਖਿਆ ਕਰਨੀ ਹੈ। 'ਦੇਗ ਤੇਗ ਫਤਹ' ਦਾ ਉਦੇਸ਼ ਹੈ। ਦੇਗ ਜਿੱਥੇ ਸਰੀਰਿਕ ਬਲ ਦੀ ਸੂਚਕ ਹੈ, ਤੇਗ ਆਤਮਿਕ ਬਲ ਦੇ ਉਦੇਸ਼ ਤੇ ਕਰਤੱਵ ਦੀ ਸੂਚਕ ਹੈ। ਇਕ ਗੁਰਸਿੱਖ ਨੇ ਤੇਗ ਗ੍ਰਹਿਣ ਕਰ ਕੇ ਅਸੂਲਾਂ ਨੂੰ ਦ੍ਰਿੜ੍ਹਤਾ ਨਾਲ ਨਿਭਾਉਣਾ ਹੈ। ਮੁਗ਼ਲ ਹਕੂਮਤ ਵਿਚ ਆਮ ਆਦਮੀ ਲਈ ਹਥਿਆਰ ਰੱਖਣ, ਘੋੜ ਸਵਾਰੀ ਕਰਨ ਦੀ ਮਨਾਹੀ ਸੀ। ਗੁਰੂ ਸਾਹਿਬਾਨ ਨੇ ਜ਼ਹਿਨੀ ਗ਼ੁਲਾਮੀ ਨੂੰ ਦੂਰ ਕਰਨ ਲਈ ਇਸ ਦੇ ਖ਼ਿਲਾਫ਼ ਅਵਾਜ਼ ਉਠਾਈ। ਪੂਰਨ ਅਜ਼ਾਦੀ ਦਾ ਹੱਕ ਪ੍ਰਾਪਤ ਕਰਨ ਲਈ ਕਾਇਰ, ਬੁਜ਼ਦਿਲ ਲੋਕਾਂ ਵਿਚ ਨਵੀਂ ਰੂਹ ਫੂਕ ਦਿੱਤੀ।

**ਕੜਾ:** ਗੁਰੂ ਸਾਹਿਬ ਵੱਲੋਂ ਹਰ ਇਕ ਸਿੱਖ ਨੂੰ ਹੱਥ ਵਿਚ ਸਰਬ ਲੋਹ ਦਾ ਕੜਾ ਪਾਉਣ ਦਾ ਆਦੇਸ਼ ਹੈ। ਕੜਾ ਅੱਖਰ ਦਾ ਭਾਵ ਹੈ-ਤਗੜਾ ਜਾਂ ਮਜ਼ਬੂਤ। ਇਹ ਗੁਰੂ ਵੱਲੋਂ ਮਿਲੀ ਪ੍ਰੇਮ ਨਿਸ਼ਾਨੀ ਹੈ ਜੋ ਆਪਣੇ ਆਪ ਨੂੰ ਗੁਰੂ ਅੱਗੇ ਸਮਰਪਿਤ ਕਰਨ ਦਾ ਪ੍ਰਤੀਕ ਹੈ। ਇਹ ਮਨੁੱਖੀ ਜੀਵ ਦੀ ਪਰਮਾਤਮਾ ਪ੍ਰਤੀ ਸਿਦਕਮਈ ਪ੍ਰੀਤ ਨੂੰ ਪ੍ਰਗਟਾਉਂਦਾ ਹੈ। ਇਕ ਵਿਦਵਾਨ ਅਨੁਸਾਰ ਕੜਾ ਗੁਰਸਿੱਖ ਦੁਆਰਾ ਕੀਤੀ ਜਾਣ ਵਾਲੀ ਕਿਰਤ ਨੂੰ ਅਨੁਸ਼ਾਸਨ ਵਿਚ ਰੱਖ ਕੇ ਮਜ਼ਬੂਤੀ ਪ੍ਰਦਾਨ ਕਰਦਾ ਹੈ। ਕੜੇ ਦੇ ਅਰਥ, ਜੰਗ ਦੇ ਮੈਦਾਨ ਵਿਚ ਵਾਰ ਨੂੰ ਰੋਕਣ ਵਾਲੇ ਰੱਖਿਅਕ ਦੇ ਰੂਪ ਵਿਚ ਵੀ ਲਏ ਜਾਂਦੇ ਹਨ। ਹਰ ਸਿੱਖ ਦੇ ਹੱਥ ਵਿਚ ਕੜਾ ਪਹਿਨਣਾ ਜ਼ਰੂਰੀ ਹੈ। ਛੋਟੇ ਬੱਚੇ ਤੋਂ ਲੈ ਕੇ ਬਜ਼ੁਰਗ ਤਕ ਦੇ ਹੱਥ ਖਾਲੀ ਵਿਖਾਈ ਨਹੀਂ ਦਿੰਦੇ। ਗੁਰੂ ਸਾਹਿਬ ਦੁਆਰਾ ਲੋਹੇ ਦਾ ਕੜਾ ਕਕਾਰਾਂ ਵਿਚ ਸ਼ਾਮਲ ਕੀਤਾ ਹੈ।

**ਕਛਹਿਰਾ :** ਕਛਹਿਰਾ ਜਤ ਦੀ ਨਿਸ਼ਾਨੀ ਹੈ। ਇਹ ਆਚਰਨ ਦਾ ਚਿੰਨ੍ਹ ਹੈ। ਗੁਰੂ ਸਾਹਿਬ ਨੇ ਸਿੱਖਾਂ ਲਈ ਸੀਤਾ (ਸਿਲਾਈ ਕੀਤਾ) ਹੋਇਆ ਕਛਹਿਰਾ ਪਹਿਨਣ ਦੀ ਰਹਿਤ ਦੱਸੀ।

ਪੰਜ ਕਕਾਰ ਪਹਿਨ, ਖੰਡੇ ਦੀ ਪਾਹੁਲ ਛਕਣ ਵਾਲੇ ਖਾਲਸੇ ਨੂੰ ਗੁਰੂ ਜੀ ਨੇ ਆਪਣਾ ਰੂਪ ਕਹਿ ਕੇ ਸਿੱਖਾਂ ਨੂੰ ਬਰਾਬਰ ਦਾ ਦਰਜਾ ਅਤੇ ਸਨਮਾਨ ਪ੍ਰਦਾਨ ਕੀਤਾ:

*- ਖਾਲਸਾ ਮੇਰੋ ਰੂਪ ਹੈ ਖਾਸ ਖਾਲਸੇ ਮਾਹਿ ਹਉਂ ਕਰੌਂ ਨਿਵਾਸ।*

ਪੰਜ ਕਕਾਰਾਂ ਦੀ ਰਹਿਤ ਸਿਰਫ ਚਿੰਨ੍ਹਾਤਮਕ ਰੂਪ ਵਿਚ ਸਦਾ ਜੁੜੇ ਰਹਿਣਾ ਖਾਲਸੇ ਦਾ ਉਦੇਸ਼ ਨਹੀਂ ਹੈ, ਸਗੋਂ ਇਹ ਸਿੱਖ ਦੀ ਜੀਵਨ ਜੁਗਤ ਹਨ ਜਿਸ ਨੂੰ ਅਮਲੀ ਰੂਪ ਵਿਚ ਗ੍ਰਹਿਣ ਕਰਨਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਹੀ ਫੁਰਮਾਇਆ ਹੈ:

*ਰਹਣੀ ਰਹੈ ਸੋਈ ਸਿਖ ਮੇਰਾ। ਵਹ ਠਾਕੁਰੁ ਮੈਂ ਉਸ ਕਾ ਚੇਰਾ।*

■

# ਸਿੱਖ ਇਤਿਹਾਸ ਵਿਚ ਇਸਤਰੀ ਦਾ ਯੋਗਦਾਨ ਅਤੇ ਮਾਤਾ ਸਾਹਿਬ ਕੌਰ ਜੀ

-ਪ੍ਰੋ. ਕਿਰਪਾਲ ਸਿੰਘ ਬਡੂੰਗਰ*

*ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥* (ਪੰਨਾ ੧੩੮੪)

ਇਹ ਇਕ ਅਟੱਲ ਸੱਚਾਈ ਹੈ ਕਿ ਗੁਰੂ ਨਾਨਕ ਸਾਹਿਬ ਦੇ ਘਰ ਵਿਚ ਜਗਤ ਜਨਨੀ-ਇਸਤਰੀ ਦਾ ਮਾਣ, ਸਨਮਾਨ ਅਤੇ ਸਥਾਨ ਮਹੱਤਵਪੂਰਨ ਤੇ ਸਤਿਕਾਰਤ ਰਿਹਾ ਹੈ। ਭਾਰਤ ਦੇਸ਼ ਅੰਦਰ ਇਸਤਰੀ ਦੀ ਅਤੀ ਨਿਘਰ ਚੁੱਕੀ ਹਾਲਤ ਸਮੇਂ ਇਸਤਰੀ ਦੇ ਮਾਣ, ਸਨਮਾਨ ਅਤੇ ਉਥਾਨ ਲਈ ਜੇਕਰ ਕੋਈ ਅਵਾਜ਼ ਬੁਲੰਦ ਹੋਈ ਤਾਂ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਹੀ ਬੜੇ ਜ਼ੋਰਦਾਰ ਢੰਗ ਨਾਲ ਉਠਾਈ ਗਈ ਅਤੇ ਗੁਰੂ ਸਾਹਿਬਾਨ ਨੇ ਆਪਣੇ ਅਮਲੀ ਜੀਵਨ ਵਿਚ ਇਸ ਸਿਧਾਂਤ ਅਤੇ ਸੋਚ ਨੂੰ ਪੂਰੀ ਤਰ੍ਹਾਂ ਨਿਭਾਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੇ ਜਗਤ ਨੂੰ ਇਸਤਰੀ ਦੀ ਮਹੱਤਤਾ, ਮਾਣ ਅਤੇ ਸਮਾਜਿਕ ਕੇਂਦਰੀ ਯੋਗਦਾਨ ਅਤੇ ਸ੍ਰਿਸ਼ਟੀ ਸਿਰਜਨਾ ਵਿਚ ਉਸ ਦੇ ਅਤੀ ਲੋੜੀਂਦੇ ਕਿਰਦਾਰ ਬਾਰੇ ਸਮਝਾਇਆ ਅਤੇ ਸਪੱਸ਼ਟ ਕੀਤਾ ਕਿ ਇਸਤਰੀ ਜਾਂ ਮਰਦ ਦਾ ਇਸ ਸੰਸਾਰ ਵਿਚ ਦੋਹਾਂ ਦੇ ਸਹਿਯੋਗ ਤੋਂ ਬਗੈਰ ਆਉਣਾ ਅਸੰਭਵ ਹੈ। ਗੁਰੂ ਸਾਹਿਬ ਵੱਲੋਂ ਉਚਾਰੇ ਗਏ ਨਿਮਨ ਸ਼ਬਦ ਇਸ ਤੱਥ ਤੇ ਸੱਚ ਨੂੰ ਸਪੱਸ਼ਟ ਕਰਦੇ ਹਨ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* (ਪੰਨਾ ੪੭੩)

ਸ੍ਰੀ ਗੁਰੂ ਨਾਨਕ ਦੇਵ ਜੀ ਇਹ ਵੀ ਸਪੱਸ਼ਟ ਕਰਦੇ ਹਨ ਕਿ ਜੇਕਰ "ਇਸਤਰੀ" ਨੇ ਵੀ ਜਨਮ ਲੈਣਾ ਹੈ ਤਾਂ ਉਸ ਨੂੰ ਵੀ ਮਾਤਾ ਇਕ ਇਸਤਰੀ ਹੀ ਜਨਮ ਦਿੰਦੀ ਹੈ। ਗੁਰਵਾਕ ਹੈ:

*ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥* (ਪੰਨਾ ੪੭੩)

ਸੰਸਾਰ ਦੀ ਸਿਰਜਨਾ ਅਤੇ ਵਿਕਾਸ ਦੇ ਕਾਰਜ ਵਿਚ ਇਸਤਰੀ ਪੁਰਸ਼ ਦੋਵੇਂ ਇਕ ਦੂਸਰੇ ਉੱਤੇ ਨਿਰਭਰ ਕਰਦੇ ਹਨ। ਅਕਾਲ ਪੁਰਖ ਦੀ ਅਗੰਮੀ ਖੇਡ ਬਾਰੇ ਗੁਰੂ ਸਾਹਿਬ ਇਉਂ ਸਮਝਾਉਂਦੇ ਹਨ:

*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥* (ਪੰਨਾ ੮੭੯)

* ਸਾਬਕਾ ਪ੍ਰਧਾਨ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦

ਗੁਰੂ ਸਾਹਿਬ ਨੇ ਮਰਦ ਅਤੇ ਇਸਤਰੀ ਦੀ ਬਰਾਬਰੀ ਦਾ ਫ਼ਲਸਫ਼ਾ ਪੇਸ਼ ਕੀਤਾ ਅਤੇ ਗੁਰੂ ਕਾਲ ਤੋਂ ਪਹਿਲਾਂ ਜੋ ਮਾਨਸਿਕਤਾ ਅਤੇ ਵਿਚਾਰ ਭਾਰਤ ਵਿਚ ਇਸਤਰੀ ਬਾਰੇ ਪ੍ਰਚਲਿਤ ਸਨ, ਉਨ੍ਹਾਂ ਨੂੰ ਰੱਦ ਕਰਦਿਆਂ ਕਿਹਾ ਗੁਣ ਅਤੇ ਔਗੁਣ ਹਰ ਮਰਦ ਅਤੇ ਇਸਤਰੀ ਵਿਚ ਹਨ। ਅਵਗੁਣ ਰਹਿਤ ਤਾਂ ਕੇਵਲ ਤੇ ਕੇਵਲ ਅਕਾਲ ਪੁਰਖ ਹੀ ਹੈ। ਭਾਵੇਂ ਸੰਯੁਕਤ ਰਾਸ਼ਟਰ (ਯੂ.ਐਨ.ਓ.) ਨੇ ੧੦ ਦਸੰਬਰ, ੧੯੪੮ ਈ: ਨੂੰ ਮਨੁੱਖੀ ਅਧਿਕਾਰਾਂ ਸਬੰਧੀ ਫੈਸਲਾ ਲਿਆ ਪਰੰਤੂ ਗੁਰੂ ਸਾਹਿਬਾਨ ਨੇ ਤਾਂ ਪੰਜ ਸਦੀਆਂ ਪਹਿਲਾਂ ਹੀ ਇਸ ਸਬੰਧੀ ਜ਼ੋਰਦਾਰ ਅਵਾਜ਼ ਬੁਲੰਦ ਕੀਤੀ ਅਤੇ ਉਨ੍ਹਾਂ ਨੇ ਪੰਥਕ ਸਮਾਜ ਅੰਦਰ ਇਸ ਸਿਧਾਂਤ ਨੂੰ ਯਕੀਨੀ ਵੀ ਬਣਾਇਆ:

*ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ॥*
*ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ॥ (ਪੰਨਾ ੧੦੯੨)*

ਭਾਵੇਂ ਜਗਤ-ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੱਬ ਰੂਪ ਹੋਣ ਦੀ ਪਛਾਣ ਕਰਨ ਵਾਲੀ ਉਨ੍ਹਾਂ ਦੀ ਭੈਣ ਬੇਬੇ ਨਾਨਕੀ ਹੀ ਸੀ। ਪਰੰਤੂ ਦੁਨੀਆਵੀ ਤੌਰ 'ਤੇ ਉਨ੍ਹਾਂ ਨੇ ਆਪਣੇ ਮੁੱਢਲੇ ਸਮਾਜਿਕ ਸੰਸਕਾਰ ਆਪਣੀ ਸਤਿਕਾਰਯੋਗ ਮਾਤਾ ਜੀ ਮਾਤਾ ਤ੍ਰਿਪਤਾ ਜੀ ਪਾਸੋਂ ਹੀ ਗ੍ਰਹਿਣ ਕੀਤੇ ਸਨ। ਗੁਰਮਤਿ ਫ਼ਲਸਫ਼ੇ ਅਤੇ ਸੱਭਿਆਚਾਰ ਦੇ ਅਹਿਮ ਅੰਗ 'ਸੰਗਤ ਅਤੇ ਪੰਗਤ' ਦੇ ਸਿਧਾਂਤ ਨੂੰ ਅਮਲੀ ਰੂਪ ਵਿਚ ਖਡੂਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਮਾਤਾ ਖੀਵੀ ਜੀ ਨੇ, 'ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥ ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥' ਹੀ ਲਾਗੂ ਕਰ ਕੇ ਗੁਰੂ ਸਾਹਿਬ ਦਾ ਪੂਰਾ ਸਹਿਯੋਗ ਕੀਤਾ। ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਮਹਿਲ ਮਾਤਾ ਰਾਮ ਕੌਰ ਉਰਫ ਮਨਸਾ ਦੇਈ ਨੇ 'ਪਹਿਲੇ ਪੰਗਤ ਪਾਛੈ ਸੰਗਤ' ਨੂੰ ਦ੍ਰਿੜ੍ਹ ਕਰਾਇਆ ਅਤੇ ਸਿਧਾਂਤ ਨੂੰ ਗੁਰੂ ਘਰ ਵਿਚ ਯਕੀਨੀ ਬਣਾਇਆ ਅਤੇ ਅਕਬਰ ਬਾਦਸ਼ਾਹ ਨੂੰ ਇਸ ਸਿਧਾਂਤ ਅਨੁਸਾਰ ਪਹਿਲਾਂ ਪੰਗਤ ਵਿਚ ਬੈਠ ਕੇ ਲੰਗਰ ਛਕਣ ਉਪਰੰਤ ਗੁਰੂ ਸਾਹਿਬ ਦੇ ਦਰਸ਼ਨ ਕਰਨ ਦੀ ਆਗਿਆ ਮਿਲੀ। ਬੀਬੀ ਭਾਨੀ ਜੀ ਨੇ ਮਾਪਿਆਂ ਦੀ ਵਫਾਦਾਰੀ, ਸੇਵਾ ਅਤੇ ਸਿਮਰਨ ਦੀ ਮੂਰਤ ਬਣ ਕੇ ਅਤੇ ਫਿਰ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਦੀ ਧਰਮ ਸੁਪਤਨੀ ਦੇ ਤੌਰ ਉੱਤੇ ਸਤਿਗੁਰਾਂ ਦਾ ਹਰ ਕਾਰਜ ਵਿਚ ਪੂਰਾ ਸਾਥ ਨਿਭਾਇਆ। ਮਾਤਾ ਗੰਗਾ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਾਣੀ ਰਚਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ, ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਪ੍ਰਕਾਸ਼ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪਾਲਣ-ਪੋਸ਼ਣ, ਉਨ੍ਹਾਂ ਦੇ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਕੇ ਸ਼ਸਤਰਬੱਧ ਹੋਣ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਆਦਿ ਕਾਰਜਾਂ ਵਿਚ ਪੂਰੀ ਸਹਾਇਤਾ ਕੀਤੀ। ਇਸੇ ਤਰ੍ਹਾਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਮਹਿਲ 'ਮਾਤਾ ਨਾਨਕੀ' ਜੀ ਨੇ ਆਪਣਾ ਵਡਮੁੱਲਾ ਯੋਗਦਾਨ ਪਾਇਆ ਅਤੇ ਸਤਵੇਂ

ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਗੁਰਤਾਗੱਦੀ ਉੱਤੇ ਬਿਰਾਜਮਾਨ ਹੋ ਜਾਣ ਉਪਰੰਤ ਮਾਤਾ ਨਾਨਕੀ ਜੀ ਆਪਣੇ ਸਪੁੱਤਰ ਸ੍ਰੀ (ਗੁਰੂ) ਤੇਗ ਬਹਾਦਰ ਜੀ ਨਾਲ ਆਪਣੇ ਪੇਕੇ ਘਰ ਬਾਬਾ ਬਕਾਲੇ ਚਲੇ ਗਏ। ਲੰਮਾ ਸਮਾਂ ਭਗਤੀ ਵਿਚ ਲੀਨ ਰਹਿਣ ਕਾਰਨ ਆਪਣੇ ਸਪੁੱਤਰ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਧਰਮ ਸੁਪਤਨੀ ਮਾਤਾ ਗੁਜਰੀ ਜੀ ਨੇ ਹਰ ਪੱਖੋਂ ਉਨ੍ਹਾਂ ਦੀ ਦੇਖ-ਰੇਖ ਕੀਤੀ। ਸ੍ਰੀ ਗੁਰੂ ਹਰਿਰਾਇ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਉਨ੍ਹਾਂ ਦੀ ਧਰਮ ਸੁਪਤਨੀ ਮਾਤਾ ਕ੍ਰਿਸ਼ਨ ਕੌਰ ਜੀ ਨੇ ਆਪਣੇ ਗੁਰੂ ਸਪੁੱਤਰ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਹਰ ਕਾਰਜ ਵਿਚ ਸਹਾਇਤਾ ਕੀਤੀ ਅਤੇ ਆਪਣੇ ਧਰਮ ਸਿਧਾਂਤ ਉੱਤੇ ਦ੍ਰਿੜ੍ਹ ਸੰਕਲਪ ਹੋ ਕੇ ਪਰਪੱਕ ਰਹਿਣ ਲਈ ਪ੍ਰੇਰਨਾ ਹੀ ਨਹੀਂ ਕੀਤੀ ਸਗੋਂ ਗੁਰੂ ਘਰ, ਪੰਗਤ (ਗੁਰੂ ਕੇ ਲੰਗਰ) ਅਤੇ ਗੁਰੂ ਸੰਗਤ ਦਾ ਪੂਰਾ ਕਾਰਜ ਭਾਰ ਆਪਣੇ ਉੱਤੇ ਲਿਆ। ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਗੁਰਤਾਗੱਦੀ ਉੱਤੇ ਬਿਰਾਜਮਾਨ ਹੋਣ ਅਤੇ ਉਸ ਮਗਰੋਂ ਗੁਰੂ ਸਾਹਿਬ ਦੀਆਂ ਲੰਮੀਆਂ ਯਾਤਰਾਵਾਂ ਸਮੇਂ ਗੁਰੂ-ਮਾਤਾ ਮਾਤਾ ਨਾਨਕੀ ਜੀ ਅਤੇ ਗੁਰੂ ਕੇ ਮਹਿਲ ਮਾਤਾ ਗੁਜਰੀ ਜੀ ਨੇ ਗੁਰੂ ਘਰ ਅਤੇ ਬਾਲ ਸ੍ਰੀ ਗੁਰੂ (ਗੋਬਿੰਦ ਰਾਏ) ਗੋਬਿੰਦ ਸਿੰਘ ਜੀ ਦੇ ਪਾਲਣ ਪੋਸ਼ਣ ਦੀ ਜ਼ਿੰਮੇਵਾਰੀ ਪੂਰੀ ਨਿਸ਼ਠਾ ਅਤੇ ਸ੍ਰੇਸ਼ਟਤਾ ਨਾਲ ਨਿਭਾਈ। ਮਾਤਾ ਗੁਜਰੀ ਜੀ ਨੇ ਆਪਣੇ ਪੋਤਰਿਆਂ ਨੂੰ ਚੜ੍ਹਦੀ ਕਲਾ ਵਿਚ ਰੱਖਣ ਦੀ ਬੇਮਿਸਾਲ ਜ਼ਿੰਮੇਵਾਰੀ ਨਿਭਾਈ, ਸਰਹੰਦ ਦੇ ਠੰਡੇ ਬੁਰਜ ਵਿਖੇ ਹੀ ਸ਼ਹੀਦੀ ਪਾਈ ਅਤੇ ਭਾਰਤ ਦੀ ਪਹਿਲੀ 'ਇਸਤਰੀ ਸ਼ਹੀਦ' ਹੋਣ ਦਾ ਮਾਣ ਪ੍ਰਾਪਤ ਕਰ ਕੇ ਇਕ ਨਵਾਂ ਇਤਿਹਾਸ ਹੀ ਸਿਰਜ ਦਿੱਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ੧੬੯੯ ਈ: ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ 'ਖੰਡੇ ਦੀ ਪਾਹੁਲ' ਤਿਆਰ ਕਰਨ ਸਮੇਂ ਮਾਤਾ ਜੀਤੋ ਜੀ ਨੇ ਪਵਿੱਤਰ ਜਲ ਵਿਚ ਪਤਾਸੇ ਪਾ ਕੇ 'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥' ਅਨੁਸਾਰ ਮਿੱਠਤ ਰੂਪੀ ਖਾਲਸਾ ਪੰਥ ਦੇ ਹਿਰਦੇ ਵਿਚ ਸਦਾ-ਸਦਾ ਲਈ ਨਿਮਰਤਾ, ਹਲੀਮੀ ਅਤੇ ਮਿਠਾਸ ਯਕੀਨੀ ਬਣਾ ਦਿੱਤੀ। ਖਾਲਸਾ ਪੰਥ ਦੀ ਸਿਰਜਨਾ ਤੇ ਸਾਜਨਾ ਵਿਚ ਦੋਵੇਂ "ਨਾਰੀ ਅਤੇ ਪੁਰਖ" ਦੇ ਕਾਨੂੰਨ-ਏ-ਕੁਦਰਤ ਨੂੰ ਅਮਲੀ ਜਾਮਾ ਪਹਿਨਾ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ (ਹਜ਼ੂਰ ਸਾਹਿਬ) ਵਿਖੇ ਜੋਤੀ-ਜੋਤ ਸਮਾਉਣ ਉਪਰੰਤ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਲੰਮਾ ਸਮਾਂ ਪੰਥ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਬਾਖ਼ੂਬੀ, ਨਿਸ਼ਠਾ, ਨਿਮਰਤਾ, ਦ੍ਰਿੜ੍ਹਤਾ, ਸਿਦਕਦਿਲੀ ਅਤੇ ਸਾਬਤ ਕਦਮੀ ਨਾਲ ਨਿਭਾਈਆਂ। ਇਸ ਬਿਖੜੇ ਸਮੇਂ ਗੁਰੂ ਪੰਥ, ਗੁਰੂ ਗ੍ਰੰਥ, ਗੁਰੂ ਮਰਯਾਦਾ ਅਤੇ ਗੁਰੂ ਘਰ ਦੀ ਜ਼ਿੰਮੇਵਾਰੀ ਇਤਨੇ ਲਾਮਿਸਾਲ ਤਰੀਕੇ ਨਾਲ ਨਿਭਾਉਣਾ ਨਿਸਚੇ ਹੀ ਬੜਾ ਬਿਖਮ, ਸੰਕਟਾਂ ਭਰਿਆ, ਮੁਸ਼ਕਲਾਂ ਅਤੇ ਔਕੜਾਂ ਭਰਪੂਰ ਕਾਰਜ ਸੀ ਜੋ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਇਕਮੱਤ, ਇਕਜੁੱਟ ਅਤੇ ਇਕ ਜਾਨ ਹੋ ਕੇ ਪੂਰੀ ਯੋਗਤਾ ਅਤੇ ਗੁਰਮਤਿ ਜੁਗਤ ਅਤੇ ਗੁਰੂ ਦੀ ਭੈ-ਭਾਵਨੀ ਨਾਲ

ਨਿਭਾਇਆ। ਖਾਲਸਾ ਪੰਥ ਨੂੰ ਜਥੇਬੰਦਕ ਤੇ ਧਾਰਮਿਕ ਤੌਰ ਉੱਤੇ ਮਜ਼ਬੂਤ ਕਰਨਾ ਅਤੇ ਪੰਥ ਵਿਰੋਧੀ ਸ਼ਕਤੀਆਂ ਦਾ ਸਿਦਕਦਿਲੀ ਨਾਲ ਟਾਕਰਾ ਕਰਨਾ ਅਤੇ ਖਾਲਸਾ ਪੰਥ ਨੂੰ ਹਮੇਸ਼ਾਂ ਹੀ ਚੜ੍ਹਦੀ ਕਲਾ ਵਿਚ ਰੱਖਣਾ ਇਹ ਅਤਿ ਕਠਨ ਸੀ। ਇਹ ਕਾਰਜ ਦੋਵੇਂ ਮਾਤਾਵਾਂ ਨੇ ਬੜੀ ਸਿਆਣਪ ਅਤੇ ਪਰਪੱਕਤਾ ਨਾਲ ਨਿਭਾਇਆ। ਸੰਸਾਰ ਦੇ ਵੱਡੇ-ਵੱਡੇ ਨੇਤਾ ਵੀ ਸੰਕਟ ਸਮੇਂ ਆਪਣੀਆਂ ਜਥੇਬੰਦੀਆਂ ਦੀਆਂ ਸਫਾਂ ਵਿਚ ਏਕਤਾ, ਪੂਰਾ ਜਜ਼ਬਾ, ਜਾਬਤਾ, ਜੋਸ਼ ਅਤੇ ਮਜ਼ਬੂਤੀ ਕਾਇਮ ਰੱਖਣ ਵਿਚ ਕਾਮਯਾਬ ਨਹੀਂ ਹੁੰਦੇ ਰਹੇ ਅਤੇ ਵੱਡੀਆਂ-ਵੱਡੀਆਂ ਪੁਰਾਣੀਆਂ ਜਥੇਬੰਦੀਆਂ ਅਤੇ ਸੰਸਥਾਵਾਂ ਟੁੱਟ-ਫੁੱਟ ਹੋ ਕੇ ਖਿੰਡ-ਪੁੰਡ ਜਾਂਦੀਆਂ ਰਹੀਆਂ ਹਨ। ਇਹ ਅਲੋਕਾਰੀ ਕਾਰਜ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਨੇ ਬੜੀ ਨਿਪੁੰਨਤਾ ਨਾਲ ਨਿਭਾਇਆ। ਜਦ ਮਾਤਾ ਸਾਹਿਬ ਕੌਰ ਜੀ ਅਕਾਲ ਚਲਾਣਾ ਕਰ ਗਏ ਤਾਂ ਉਨ੍ਹਾਂ ਤੋਂ ਬਾਅਦ ਮਾਤਾ ਸੁੰਦਰੀ ਜੀ ਨੇ ਇਕੱਲਿਆਂ ਹੀ ਇਹ ਜ਼ਿੰਮੇਵਾਰੀ ਬਾਖੂਬੀ ਨਿਭਾਈ। ਜਿੱਥੋਂ ਤਕ ਮਾਤਾ ਸਾਹਿਬ ਕੌਰ ਜੀ ਦਾ ਸਬੰਧ ਹੈ, ਉਨ੍ਹਾਂ ਦਾ ਜਨਮ ੧੬੮੧ ਈ: ੧੮ ਕਤਕ, ੧੭੩੮ ਬਿ. ਨੂੰ ਭਾਈ ਰਾਮਾ/ਰਾਮੂ (ਭਾਈ ਹਰਭਗਵਾਨ) ਨਾਂ ਦੇ ਬੱਸੀ ਗੋਤ ਦੇ ਖਤ੍ਰੀ ਦੇ ਘਰ ਮਾਤਾ ਜਸਦੇਵੀ ਜੀ ਦੀ ਕੁੱਖੋਂ ਰੁਹਤਾਸ ਨਗਰ ਵਿਖੇ ਹੋਇਆ ਜੋ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਦੇ ਜੇਹਲਮ ਜ਼ਿਲ੍ਹੇ ਵਿਚ ਹੈ। ਭਾਈ ਰਾਮਾ ਜੀ ਦਾ ਪਰਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਿੱਖੀ ਨਾਲ ਜੁੜਿਆ ਹੋਇਆ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਉਦਾਸੀ ਸਮੇਂ ਕੁਝ ਸਮਾਂ ਇੱਥੇ ਬਤੀਤ ਕੀਤਾ ਸੀ। ਉਨ੍ਹਾਂ ਦੇ ਧਰਮ ਪ੍ਰਚਾਰ ਸਦਕਾ ਹੀ ਇੱਥੋਂ ਦੀ ਗੁਰੂ ਕੀ ਸੰਗਤ ਹੋਂਦ ਵਿਚ ਆਈ। ਇਹ ਇਲਾਕਾ ਧਾਰਮਿਕ ਅਤੇ ਆਰਥਿਕ ਤੌਰ 'ਤੇ ਹਰਿਆ-ਭਰਿਆ ਖੁਸ਼ਹਾਲ ਇਲਾਕਾ ਸੀ ਭਾਵ ਅਧਿਆਤਮਿਕ ਅਤੇ ਸੰਸਾਰਕ ਤੌਰ 'ਤੇ ਪ੍ਰਫੁਲਿਤ ਸੀ। ਭਰਾਤਰੀ ਭਾਵ, ਸਹਿਨਸ਼ੀਲਤਾ, ਧਾਰਮਿਕਤਾ, ਪਰਉਪਕਾਰ, ਨੇਕੀ, ਸੱਚਾਈ ਅਤੇ ਸੁਕ੍ਰਿਤ ਕਰਨਾ ਇਨ੍ਹਾਂ ਲੋਕਾਂ ਦੇ ਮਹੱਤਵਪੂਰਨ ਗੁਣ ਸਨ। ਇਸ ਇਲਾਕੇ ਨੂੰ ਪੋਠੋਹਾਰ ਕਰਕੇ ਜਾਣਿਆ ਜਾਂਦਾ ਸੀ। ਨਗਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਤੋਂ ਹੀ ਇਕ ਧਰਮਸਾਲ (ਗੁਰੂ-ਘਰ) ਮੌਜੂਦ ਸੀ ਜਿੱਥੇ ਨਗਰ ਨਿਵਾਸੀ ਗੁਰਬਾਣੀ ਦਾ ਪਾਠ, ਕਥਾ ਅਤੇ ਕੀਰਤਨ ਸਰਵਣ ਕਰਨ ਦੇ ਨਾਲ-ਨਾਲ ਲੋੜਵੰਦਾਂ ਨੂੰ ਗੁਰਮੁਖੀ ਵੀ ਪੜ੍ਹਾਈ ਜਾਂਦੀ ਸੀ। ਸੁਰਤ ਸੰਭਾਲਦਿਆਂ ਹੀ ਸਾਹਿਬ ਦੇਵਾਂ ਨੂੰ ਮਾਤਾ-ਪਿਤਾ ਨਿਤ ਧਰਮਸਾਲ ਨਾਲ ਲੈ ਕੇ ਜਾਂਦੇ ਜਿੱਥੇ ਬਾਲੜੀ ਨੇ ਗੁਰਮੁਖੀ ਸਿੱਖ ਲਈ ਅਤੇ ਉਹ ਬੜੀ ਸ਼ਰਧਾ ਅਤੇ ਸਹਿਜ ਨਾਲ ਗੁਰਬਾਣੀ ਸਰਵਣ ਕਰਦੀ ਅਤੇ ਕਥਾ ਸੁਣਦੀ ਅਤੇ ਇਸ ਤਰ੍ਹਾਂ ਉਸ ਦੇ ਮਨ 'ਤੇ ਡੂੰਘਾ ਪ੍ਰਭਾਵ ਪਿਆ ਅਤੇ ਖੁਦ ਬੜੀ ਰਸੀਲੀ ਜ਼ਬਾਨ ਨਾਲ ਪਾਠ ਅਤੇ ਕੀਰਤਨ ਵੀ ਕਰਨ ਲੱਗ ਪਈ। ਹੌਲੀ-ਹੌਲੀ ਇਕ ਧਾਰਮਿਕ ਸੂਰਤ, ਸੀਰਤ, ਵਿਚਾਰ ਅਤੇ ਵਿਵਹਾਰ ਵਾਲੀ ਸ਼ਖ਼ਸੀਅਤ ਵਜੋਂ ਉਭਰਨ ਲੱਗੀ। ਗੁਰਵਾਕ ਹੈ:

*ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥* (ਪੰਨਾ ੨੦੪)

---

ਬੱਚਿਆਂ ਦਾ ਮਨ ਬੜਾ ਲਚਕੀਲਾ, ਤੁਰੰਤ ਪ੍ਰਭਾਵ ਗ੍ਰਹਿਣ ਕਰਨ ਵਾਲਾ, ਨਾਜ਼ਕ, ਸਿੱਧਾ-ਸਾਦਾ ਅਤੇ ਕੋਰੇ ਕੱਪੜੇ ਵਾਂਗ ਵਲ-ਛਲ ਰਹਿਤ ਪੂਰੀ ਤਰ੍ਹਾਂ ਸ਼ੁੱਧ ਹੁੰਦਾ ਹੈ। ਜਿਹੋ ਜਿਹੇ ਪਰਵਾਰਿਕ ਅਤੇ ਸਮਾਜਿਕ ਹਾਲਾਤ, ਸੰਗਤ ਅਤੇ ਵਾਤਾਵਰਨ ਵਿਚ ਬੱਚਾ ਵੱਡਾ ਹੁੰਦਾ ਹੈ। ਉਸ ਤਰ੍ਹਾਂ ਦਾ ਉਸ ਦਾ ਅਹਾਰ, ਵਿਚਾਰ ਅਤੇ ਵਿਹਾਰ ਹੋ ਜਾਂਦਾ ਹੈ। 'ਹੋਣਹਾਰ ਬਿਰਵਾਨ ਕੇ ਚਿਕਨੇ ਚਿਕਨੇ ਪਾਤ' ਦੀ ਅਖਾਣ ਅਤੇ 'ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ॥' ਅਨੁਸਾਰ ਭਾਈ ਰਾਮੇ ਅਤੇ ਮਾਤਾ ਜਸਦੇਈ ਦੀ ਬੇਟੀ ਸਾਹਿਬ ਦੇਵਾਂ 'ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ॥' ਅਨੁਸਾਰ ਇਕ ਨਿਸ਼ਠਾਵਾਨ ਸ਼ਰਧਾਲੂ ਅਤੇ ਗੁਰੂ ਜੀ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ "ਬਤੀਹ ਸੁਲਖਣੀ" ਅਤੇ ਨਿਰਮਲ ਮੱਤ ਅਤੇ ਸੱਚੇ-ਸੁੱਚੇ ਆਚਾਰ-ਵਿਹਾਰ ਵਾਲੀ ਮੁਟਿਆਰ ਬਣ ਗਈ।

ਸਾਰੇ ਨਗਰ ਨਿਵਾਸੀ ਨਿਰਮਲ ਚਿਤ ਸਾਹਿਬ ਦੇਵਾਂ ਦੀ ਸਿਫਤ ਅਤੇ ਸਤਿਕਾਰ ਕਰਨ ਲੱਗ ਪਏ। ਸੁਸ਼ੀਲ ਅਤੇ ਧਾਰਮਿਕ ਸੁਭਾਅ, ਨਿਮਰਤਾ, ਹਲੀਮੀ ਦਾ ਇਕ ਵਹਿੰਦਾ ਚਸ਼ਮਾ, ਹਸੂੰ-ਹਸੂੰ ਕਰਦਾ ਚਿਹਰਾ, ਇਕ ਉੱਚ ਕੋਟੀ ਦੀ ਧਾਰਮਿਕ ਸ਼ਖ਼ਸੀਅਤ, ਦਗ-ਦਗ ਕਰਦੇ ਜਾਹੋ-ਜਲਾਲ ਵਾਲੀ ਇਸ ਜੋਬਨਵੰਤ ਲੜਕੀ ਨੂੰ ਗ੍ਰਿਹਸਤ ਆਸ਼ਰਮ ਵਿਚ ਪ੍ਰਵੇਸ਼ ਕਰਾਉਣ ਸਬੰਧੀ ਹਰ ਮਾਤਾ-ਪਿਤਾ ਵਾਂਗ ਭਾਈ ਰਾਮਾ ਜੀ ਅਤੇ ਮਾਤਾ ਜਸਦੇਈ ਵੀ ਸੋਚਣ ਲੱਗ ਪਏ। ਉਨ੍ਹਾਂ ਦੇ ਮਨ ਅੰਦਰ ਆਪਣੀ ਲੜਕੀ ਦੇ ਬੇਹੱਦ ਧਾਰਮਿਕ ਜੀਵਨ, ਜੋਬਨ ਅਤੇ ਸੁੰਦਰਤਾ ਨੂੰ ਵੇਖਦਿਆਂ ਐਸਾ ਖਿਆਲ ਪੈਦਾ ਹੁੰਦਾ ਸੀ ਕਿ ਉਨ੍ਹਾਂ ਦੀ ਬੇਟੀ ਤਾਂ ਗੁਰੂ ਘਰ ਵਿਚ ਹੀ ਸ਼ੋਭਾਵੰਤੀ ਬਣੇ। ਪਰੰਤੂ ਆਪਣੇ ਸਮਾਜਿਕ ਰੁਤਬੇ ਅਤੇ ਸਤਿਗੁਰਾਂ ਦੀ ਮਹਾਨ ਸ਼ਖ਼ਸੀਅਤ ਨੂੰ ਵੇਖਦਿਆਂ ਚੁੱਪ ਹੋ ਜਾਂਦੇ। ਸਾਹਿਬ ਦੇਵਾਂ ਦੇ ਮਾਪਿਆਂ ਦੀ ਸੋਚ ਤੇ ਵਿਚਾਰ ਹੌਲੀ-ਹੌਲੀ ਸਾਰੇ ਨਗਰ ਵਿਚ ਫੈਲ ਗਈ। ਨਗਰ ਨਿਵਾਸੀ ਤਾਂ ਪਹਿਲਾਂ ਹੀ ਸਾਹਿਬ ਦੇਵਾਂ ਦੇ ਸੱਚੇ-ਸੁੱਚੇ, ਧਾਰਮਿਕ ਮਿਸਾਲੀ ਜੀਵਨ ਤੋਂ ਬਹੁਤ ਪ੍ਰਭਾਵਿਤ ਸਨ। ਅੰਤ ਨੂੰ ਸਲਾਹ-ਮਸ਼ਵਰਾ ਕਰਨ ਉਪਰੰਤ ਭਾਈ ਹਰਭਗਵਾਨ ਜੀ ਨੇ (ਭਾਈ ਰਾਮਾ ਜੀ) ਸਾਰੇ ਪਰਵਾਰ ਅਤੇ ਸੰਗਤ ਸਮੇਤ ਸ੍ਰੀ ਅਨੰਦਪੁਰ ਸਾਹਿਬ ਦੀ ਤਿਆਰੀ ਕੀਤੀ।

ਅੰਦਾਜ਼ਾ ਲਾਉਣਾ ਕਠਿਨ ਨਹੀਂ ਕਿ ਆਵਾਜਾਈ ਦੇ ਕੋਈ ਵੀ ਸਾਧਨ ਨਾ ਹੋਣ ਦੇ ਬਾਵਜੂਦ ਪੋਠੋਹਾਰ ਦੀ ਧਰਤੀ ਦੇ ਨਗਰ ਰੁਹਤਾਸ ਜ਼ਿਲ੍ਹਾ ਜੇਹਲਮ ਤੋਂ ਸ੍ਰੀ ਅਨੰਦਪੁਰ ਸਾਹਿਬ ਤਕ ਦਾ ਅੰਤਾਂ ਦਾ ਲੰਮਾ ਪੈਂਡਾ ਸੰਗਤਾਂ ਨੇ ਗੁਰੂ ਜੱਸ ਕਰਦਿਆਂ, ਕੀਰਤਨ ਕਰਦਿਆਂ ਆਪਣੇ ਸਤਿਗੁਰੂ ਪ੍ਰਤੀ ਪੂਰੀ ਸ਼ਰਧਾ, ਨਿਸ਼ਠਾ ਅਤੇ ਭਰੋਸੇ ਨਾਲ ਤੈਅ ਕੀਤਾ। ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਸਮੁੱਚੀ ਸੰਗਤ ਨੇ ਭਾਈ ਰਾਮਾ ਜੀ ਅਤੇ ਮਾਤਾ ਜਸਦੇਈ ਦੇ ਸੰਗ ਹੋ ਕੇ ਸਤਿਗੁਰਾਂ ਅੱਗੇ ਆਪਣੇ ਮਨ ਦੀ ਗੱਲ ਬੜੀ ਨਿਮਰਤਾ ਅਤੇ ਸਤਿਕਾਰ ਨਾਲ ਪੇਸ਼ ਕੀਤੀ ਅਤੇ ਗੁਰੂ ਸਾਹਿਬ ਅੱਗੇ ਆਪਣੀ ਲੜਕੀ ਦੇ ਵਿਆਹ ਸਬੰਧੀ ਪੇਸ਼ਕਸ਼ ਕੀਤੀ। ਸਤਿਗੁਰਾਂ ਨੇ ਪੋਠੋਹਾਰੀ ਸੰਗਤ ਦੀ ਬੇਨਤੀ ਨੂੰ ਬੜੇ ਹੀ

ਗਹਿਰ-ਗੰਭੀਰ ਹੋ ਕੇ ਵਿਚਾਰਿਆ। ਗੁਰੂ ਸਾਹਿਬ ਨੇ ਸਾਹਿਬ ਦੇਵਾਂ ਨਾਲ ਅਨੰਦ ਕਾਰਜ ਕਰਾਉਣ ਲਈ ਹੁੰਗਾਰਾ ਭਰ ਦਿੱਤਾ। ਬਸ ਫਿਰ ਤਾਂ 'ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥ ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥' ਵਾਲਾ ਅਧਿਆਤਮਿਕ ਕਾਰਜ ਦੁਨੀਆਵੀ ਰੂਪ ਵਿਚ ਸੰਪੰਨ ਹੋਣ ਜਾ ਰਿਹਾ ਸੀ। ਸਾਰੀ ਸੰਗਤ ਸਮੇਤ ਭਾਈ ਰਾਮਾ ਜੀ ਅਤੇ ਉਨ੍ਹਾਂ ਦੀ ਪਤਨੀ ਜਸਦੇਈ ਅਤੇ ਉਨ੍ਹਾਂ ਦੀ ਸਪੁੱਤਰੀ ਸਾਹਿਬ ਦੇਵਾਂ ਧੰਨ ਹੋ ਗਈ ਸੀ। ਉਸ ਨੂੰ ਅੱਜ ਰੱਬ ਰੂਪ ਗੁਰੂ-ਪਤੀ ਦੀ ਪ੍ਰਾਪਤੀ ਹੋ ਗਈ ਸੀ। ਅੱਜ 'ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ॥' ਵਾਲਾ ਸੱਚ ਪ੍ਰਤੱਖ ਪ੍ਰਗਟ ਹੋ ਗਿਆ। ਸਾਰੀ ਸੰਗਤ ਗੁਰੂ ਦਰਬਾਰ ਵਿਚ ਜੁੜੀ ਅਤੇ ਬਾਬਾ ਬੁੱਢਾ ਜੀ ਦੇ ਵੰਸ਼ ਵਿੱਚੋਂ ਭਾਈ ਕੁਇਰ ਜੀ ਜੋ ਅੰਮ੍ਰਿਤ ਛਕਣ ਉਪਰੰਤ ਭਾਈ ਗੁਰਬਖਸ਼ ਸਿੰਘ ਜੀ ਵਜੋਂ ਜਾਣੇ ਜਾਂਦੇ ਰਹੇ, ਨੇ ਲਾਵਾਂ ਦਾ ਪਾਠ, ਅਰਦਾਸ ਅਤੇ ਸਾਰੀ ਮਰਯਾਦਾ ਨਿਭਾਈ।

ਇਹ ਅਨੰਦ ਕਾਰਜ ੧੮ ਵੈਸਾਖ ੧੭੫੭ ਬਿਕ੍ਰਮੀ ਵਿਚ ਸੰਪੰਨ ਹੋਇਆ। ਅਨੰਦ ਕਾਰਜ ਦੀ ਰਸਮ ਤੋਂ ਪਹਿਲਾਂ ਨਗਰ ਰੁਹਤਾਸ ਦੀ ਸਮੁੱਚੀ ਸੰਗਤ ਸਮੇਤ ਭਾਈ ਰਾਮੇ ਦੇ ਪਰਵਾਰ ਨੇ ਅੰਮ੍ਰਿਤ ਛਕਿਆ ਅਤੇ ਸਾਹਿਬ ਦੇਵਾਂ ਹੁਣ "ਸਾਹਿਬ ਕੌਰ" ਬਣ ਚੁੱਕੇ ਸਨ।

ਸਤਿਗੁਰਾਂ ਦੇ ਆਦੇਸ਼ ਅਨੁਸਾਰ ਅਨੰਦ ਕਾਰਜ ਉਪਰੰਤ ਮਾਤਾ ਸਾਹਿਬ ਕੌਰ ਨੂੰ ਮਾਤਾ ਗੁਜਰੀ ਜੀ ਪਾਸ ਭੇਜ ਦਿੱਤਾ ਗਿਆ ਜਿੱਥੇ ਉਨ੍ਹਾਂ ਆਪਣੀ ਸੱਸ ਮਾਤਾ ਗੁਜਰੀ ਜੀ ਦੀ ਤਨੋਂ-ਮਨੋਂ ਸੇਵਾ ਕੀਤੀ। ਸੱਸ ਮਾਤਾ ਗੁਜਰੀ ਜੀ ਨੇ ਵੀ ਸਾਹਿਬ ਕੌਰ ਨੂੰ ਉਸ ਦੀ ਜਨਮ-ਦਾਤੀ ਮਾਤਾ ਜਸਦੇਈ ਨਾਲੋਂ ਵੀ ਵੱਧ ਪਿਆਰ ਅਤੇ ਸਨੇਹ ਦਿੱਤਾ। ਮਾਤਾ ਜੀਤੋ ਜੀ ਦੇ ਅਕਾਲ ਚਲਾਣਾ ਕਰ ਜਾਣ ਕਾਰਨ ਉਨ੍ਹਾਂ ਦੇ ਨਿੱਕੇ ਬਾਲਾਂ ਗੁਰੂ ਪਤੀ ਦੇ ਲਾਲਾਂ ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਨੂੰ ਵੀ ਮਾਂ-ਪਿਆਰ ਨਾਲ ਸਰਸ਼ਾਰ ਕਰੀ ਰੱਖਿਆ। ਵੱਖ-ਵੱਖ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਰ ਰੋਜ਼ ਗੁਰੂ ਦਰਬਾਰ ਦੇ ਨਿਤ ਕਰਮ ਤੋਂ ਵਿਹਲੇ ਹੋ ਕੇ ਮਾਤਾ ਸਾਹਿਬ ਕੌਰ ਦੀ ਰਿਹਾਇਸ਼ ਉੱਤੇ ਜਾਂਦੇ ਜਿੱਥੇ ਮਾਤਾ ਜੀ ਬੜੇ ਪ੍ਰੇਮ ਅਤੇ ਸ਼ਰਧਾ ਨਾਲ ਗੁਰੂ ਪਤੀ ਦੀ ਸੇਵਾ ਕਰਦੇ ਅਤੇ ਧੰਨ ਹੋ ਜਾਂਦੇ। ਮਾਤਾ ਸਾਹਿਬ ਕੌਰ ਜੀ ਲਈ ਤਾਂ ਗੁਰੂ ਪਤੀ ਦੇ ਦਰਸ਼ਨ ਹੀ ਪ੍ਰਭੂ-ਪਰਮਾਤਮਾ ਦੇ ਦਰਸ਼ਨ ਸਨ। ਗੁਰਵਾਕ ਹੈ:

*- ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ॥*
*ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ॥* *(ਪੰਨਾ ੭੫੮)*

ਸਮੁੱਚਾ ਗੁਰੂ ਇਤਿਹਾਸ ਗਵਾਹ ਹੈ ਕਿ ਸਾਰੇ ਹੀ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਪਰਵਾਰਾਂ ਨੇ ਸੰਸਾਰ ਅੱਗੇ ਕਿਰਤ, ਗ੍ਰਿਹਸਤ, ਭਗਤੀ, ਸ਼ਕਤੀ, ਤਿਆਗ, ਕੁਰਬਾਨੀ,

ਨੇਕੀ, ਪਰਉਪਕਾਰ ਆਦਿ ਸਦਗੁਣਾਂ ਵਾਲਾ ਇਕ 'ਅਮਲੀ ਜੀਵਨ' ਵਾਂਗ ਜੀਵਿਆ ਕੋਈ ਕੌਤਕ, ਨਾਟਕ, ਚੇਟਕ ਨਹੀਂ ਰਚਿਆ, ਸੰਸਾਰਕ ਜੀਵਨ ਵਿਚ 'ਜੈਸੇ ਜਲ ਮਹਿ ਕਮਲੁ ਨਿਰਾਲਮੁ' ਵਾਂਗ ਹੀ ਵਿਚਰੇ ਤਾਂ ਜੋ ਸਾਰੇ ਸੰਸਾਰ ਨੂੰ ਇਕ ਅਧਿਆਤਮਿਕ ਅਤੇ ਸੰਸਾਰਕ ਜੀਵਨ ਜਿਊਂਣ ਲਈ 'ਉਚਤਮ ਜੀਵਨ ਜੁਗਤ' ਪੇਸ਼ ਕੀਤੀ ਜਾ ਸਕੇ। ਇਹ 'ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥' ਵਾਲੇ ਜੀਵਨ ਦਾ ਪ੍ਰਤੱਖ ਸਬੂਤ ਸੀ।

ਇਕ ਦਿਨ ਸਤਿਗੁਰਾਂ ਮਿਹਰ ਦੇ ਘਰ ਵਿਚ ਆ ਕੇ ਫੁਰਮਾਇਆ ਸਾਹਿਬ ਦੇਵਾਂ ਜੀ! ਅੱਜ ਤੋਂ ਖਾਲਸਾ ਪੰਥ ਆਪ ਦੀ ਝੋਲੀ ਵਿਚ ਪਾਉਂਦੇ ਹਾਂ ਅਤੇ ਅੱਜ ਤੋਂ ਤੁਸੀਂ 'ਖਾਲਸਾ ਪੰਥ' ਦੀ ਮਾਤਾ ਹੋਵੋਗੇ ਜੋ ਹਮੇਸ਼ਾਂ ਹੀ ਵਧਦਾ, ਫੁਲਦਾ ਅਤੇ ਚੜ੍ਹਦੀ ਕਲਾ ਵਿਚ ਰਹੇਗਾ ਅਤੇ ਅਣਗਿਣਤ ਹੋਵੇਗਾ। ਮਾਤਾ ਸਾਹਿਬ ਕੌਰ ਨੇ ਇਕ ਸੱਚੀ-ਸੁੱਚੀ ਸੁਹਾਗਣ ਵਾਂਗ ਗੁਰੂ ਪਤੀ ਦਾ ਹੁਕਮ ਆਪਣੇ ਧੰਨ-ਭਾਗ ਕਰਕੇ ਮੰਨਿਆ, 'ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥ ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ॥' ਅਨੁਸਾਰ ਮਾਤਾ ਸਾਹਿਬ ਕੌਰ ਗੁਰੂ ਪਤੀ ਵੱਲੋਂ ਬਖ਼ਸ਼ੀ ਅਨੋਖੀ ਦਾਤ ਪ੍ਰਾਪਤ ਕਰ ਕੇ ਬੇਹੱਦ ਨਿਹਾਲ ਹੋ ਗਈ। ਉਹ 'ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ॥' ਅਨੁਸਾਰ ਧੰਨ ਸੁਹਾਗਣ ਅਤੇ ਨਾਦੀ ਪੁੱਤਰ 'ਖਾਲਸਾ' ਦੀ ਮਾਤਾ ਬਣ ਗਈ। ਉਸ ਨੂੰ ਅੱਜ ਸੰਸਾਰ ਦੇ ਸਾਰੇ ਅਮੋਲਕ ਖ਼ਜ਼ਾਨੇ ਪ੍ਰਾਪਤ ਹੋ ਗਏ ਸਨ। ਉਸ ਦਿਨ ਤੋਂ ਮਾਤਾ ਸਾਹਿਬ ਕੌਰ ਜੀ ਹਮੇਸ਼ਾਂ-ਹਮੇਸ਼ਾਂ ਲਈ ਖਾਲਸਾ ਪੰਥ ਦੀ ਮਾਤਾ ਬਣ ਗਏ 'ਤੂੰ ਸਤਵੰਤੀ ਤੂੰ ਪਰਧਾਨਿ' ਬਣ ਗਈ ਅਤੇ ਖਾਲਸਾ ਪੰਥ ਅਨੰਦਪੁਰ ਦਾ ਵਾਸੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਦਾ "ਨਾਦੀ ਪੁੱਤਰ ਬਣ ਗਿਆ। ਅਜਿਹੀ ਮਿਸਾਲ ਸੰਸਾਰ ਦੇ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦੀ। ਮਾਤਾ ਸਾਹਿਬ ਕੌਰ ਦੀ ਆਤਮਾ ਅੱਜ ਸੁਤੇ-ਸਿਧ ਹੀ ਵਾਹੁ-ਵਾਹੁ ਕਰ ਉੱਠੀ। ਮਾਨੋਂ ਉਨ੍ਹਾਂ ਦੇ ਅੰਤਰ-ਆਤਮੇ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਬਾਣੀ, 'ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥' ਆਪ ਮੁਹਾਰੇ ਗਾਈ ਜਾ ਰਹੀ ਸੀ। ਸੰਸਾਰ ਦੇ ਇਤਿਹਾਸ ਵਿਚ ਇਸ ਤਰ੍ਹਾਂ ਦਾ ਮਾਣ, ਸਤਿਕਾਰ ਅਤੇ ਸਨਮਾਨ ਕਿਸੇ ਹੋਰ ਵਿਅਕਤੀ ਦੇ ਹਿੱਸੇ ਨਹੀਂ ਆਇਆ। ਇਸ ਤਰ੍ਹਾਂ ਮਾਤਾ ਸਾਹਿਬ ਕੌਰ ਸਦਾ ਲਈ ਹੀ ਇਕ ਨਿਵੇਕਲੀ ਅਤੇ ਮਹਾਨ ਸ਼ਖ਼ਸੀਅਤ ਦੇ ਤੌਰ 'ਤੇ ਕਾਇਮ ਰਹੇਗੀ। ਨਿਰਸੰਦੇਹ! ਇਹ ਸਭ ਕੁਝ ਉਸ ਨੂੰ ਮੁੱਢੋਂ ਹੀ ਗੁਰੂ ਘਰ ਦੀ ਨਿਸ਼ਕਾਮ ਸੇਵਾ 'ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥' ਅਤੇ 'ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥' ਕਾਰਨ ਹੀ ਵਾਪਰਿਆ। ਅੱਜ ਵੀ ਅੰਮ੍ਰਿਤ ਸੰਚਾਰ ਉਪਰੰਤ 'ਖੰਡੇ ਬਾਟੇ ਦੀ ਪਾਹੁਲ' ਪ੍ਰਾਪਤ ਕਰ ਕੇ ਨਵੇਂ ਸਜੇ 'ਖਾਲਸਾ' ਨੂੰ ਇਹ ਦ੍ਰਿੜ੍ਹ ਕਰਵਾਇਆ ਜਾਂਦਾ ਹੈ ਕਿ ਉਸ

ਦੀ ਪਿਛਲੀ ਜਾਤ, ਕੁਲ, ਪਛਾਣ ਸਭ ਖਤਮ ਅਤੇ ਉਹ ਸ੍ਰੀ ਅਨੰਦਪੁਰ ਸਾਹਿਬ ਦਾ ਵਾਸੀ ਅਤੇ ਮਾਤਾ ਸਾਹਿਬ ਕੌਰ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਨਾਦੀ ਪੁੱਤਰ ਬਣ ਗਿਆ ਹੈ।

ਇਤਿਹਾਸ ਗਵਾਹ ਹੈ ਕਿ ਗੁਰੂ ਜੀ ਅਤੇ ਉਨ੍ਹਾਂ ਨਾਲ ਸਮੁੱਚੀ ਸੰਗਤ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਉਪਰੰਤ ਮੁਗ਼ਲ ਸਰਕਾਰ ਅਤੇ ਬਾਈਧਾਰ ਦੇ ਰਾਜਿਆਂ ਵੱਲੋਂ ਖਾਧੀਆਂ ਕਸਮਾਂ ਅਤੇ ਦਿੱਤੇ ਵਿਸ਼ਵਾਸ-ਭਰੋਸੇ ਨੂੰ ਤੋੜ ਕੇ ਇਕ ਜ਼ੋਰਦਾਰ ਹਮਲਾ ਗੁਰੂ ਕੇ ਕਾਫਲੇ ਉੱਤੇ ਕਰ ਦਿੱਤਾ। ਸਰਸਾ ਨਦੀ ਦੇ ਕਿਨਾਰੇ ਖ਼ੂਨ-ਡੋਲਵੀਂ ਗਹਿਗੱਚ ਲੜਾਈ ਹੋਈ। ਜਿਸ ਵਿਚ ਇਕ ਪਾਸੇ ਮੁਗ਼ਲਈ ਅਤੇ ਬਾਈਧਾਰ ਦੇ ਹਿੰਦੂ ਰਾਜਿਆਂ ਦੀ ਸਾਂਝੀ ਕਮਾਨ ਹੇਠ ਬੜੀ ਭਾਰੀ ਫੌਜ ਅਤੇ ਦੂਜੇ ਪਾਸੇ ਸਤਿਗੁਰਾਂ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਦੀ ਅਗਵਾਈ ਵਿਚ ਕੋਈ ਪੰਜ ਸੌ ਸਿੰਘਾਂ ਦੀ ਟੁਕੜੀ ਸੀ। ਰਾਤ ਦਾ ਘੁੱਪ ਹਨ੍ਹੇਰਾ, ਸਰਸਾ ਨਦੀ ਵਿਚ ਜ਼ੋਰਦਾਰ ਹੜ੍ਹ ਆਇਆ ਹੋਇਆ, ਸਖਤ ਸਰਦੀ ਵਾਲਾ ਪੋਹ ਦਾ ਮਹੀਨਾ ਅਤੇ ਅਸਾਵੀਂ ਲੜਾਈ। ਕੈਸਾ ਕਹਿਰ। ਇੱਥੇ ਸਤਿਗੁਰਾਂ ਦਾ ਪਰਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਅਤੇ ਆਪਸ ਵਿਚ ਤਿੰਨੇ ਕਾਫਲੇ ਵਿਛੜ ਗਏ। ਇਸ ਵਿਛੋੜੇ ਦੀ ਇਤਿਹਾਸਕ ਯਾਦਗਾਰ ਵਜੋਂ ਅੱਜਕੱਲ ਇੱਥੇ ਗੁਰਦੁਆਰਾ 'ਪਰਵਾਰ ਵਿਛੋੜਾ ਸਾਹਿਬ' ਸੁਸ਼ੋਭਿਤ ਹੈ। ਗੁਰੂ ਸਾਹਿਬ ਵੱਡੇ ਸਾਹਿਬਜ਼ਾਦਿਆਂ ਸਮੇਤ ੪੦ ਕੁ ਸਿੰਘਾਂ ਦੇ ਨਾਲ ਚਮਕੌਰ ਸਾਹਿਬ ਵੱਲ ਹੋ ਗਏ। ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਸਰਹੰਦ ਵੱਲ ਹੋ ਗਏ ਅਤੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਆਦਿ ਕੁਝ ਸਿੰਘਾਂ ਸਮੇਤ ਦਿੱਲੀ ਵੱਲ ਨੂੰ ਹੋ ਗਏ ਅਤੇ ਉਹ ਅੰਤ ਨੂੰ ਲੰਮਾ ਬਿਖੜਾ ਪੈਂਡਾ ਤੈਅ ਕਰਦਿਆਂ ਦਿੱਲੀ ਪੁੱਜ ਗਏ। ਸ੍ਰੀ ਅਨੰਦਪੁਰ ਸਾਹਿਬ, ਆਪਣੇ ਗੁਰੂ ਪਤੀ, ਪੁੱਤਰਾਂ, ਪਰਵਾਰ ਅਤੇ ਪਿਆਰੇ ਖਾਲਸਾ ਪੰਥ ਤੋਂ ਵਿਛੜ ਕੇ ਦਿੱਲੀ ਵਿਚ ਕਿਸ ਤਰ੍ਹਾਂ ਦਿਨ ਬਤੀਤ ਕੀਤੇ ਉਨ੍ਹਾਂ ਮਹਾਨ ਮਾਤਾਵਾਂ ਦਾ ਦੁਖਾਂਤ ਅੱਖਰਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਸੰਕਟਮਈ ਹਾਲਾਤਾਂ ਦਾ ਆਪਣੇ ਅੰਤਰ ਆਤਮੇ ਅਨੁਭਵ ਅਤੇ ਅਹਿਸਾਸ ਕਰਨ ਲੱਗਿਆਂ ਹੀ ਮਨ ਕੰਬ ਜਾਂਦਾ ਹੈ। ਧੰਨ ਗੁਰੂ ਪਾਤਸ਼ਾਹ! ਧੰਨ ਉਨ੍ਹਾਂ ਦਾ ਸਮੁੱਚਾ ਪਰਵਾਰ ਅਤੇ ਧੰਨ ਉਨ੍ਹਾਂ ਨਾਲ ਬਿਖਮ ਪੈਂਡੇ ਅਤੇ ਬਿਖੜੇ ਸੰਕਟਕਾਲੀਨ ਸਮੇਂ ਪੂਰੀ ਸਿਦਕਦਿਲੀ ਅਤੇ ਦ੍ਰਿੜ੍ਹਤਾ ਨਾਲ ਨਿਭਣ ਵਾਲੇ ਸਿੰਘ। ਸੰਸਾਰ ਵਿਚ ਅਜਿਹੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ। ਨਿਸਚੇ ਹੀ ਇਹ ਸਭ ਕੁਝ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥' ਦੀ ਭਾਵਨਾ ਅਤੇ ਅਹਿਸਾਸ ਨਾਲ ਹੀ ਸੰਭਵ ਹੋ ਸਕਿਆ ਹੋਵੇਗਾ।

ਕਾਫੀ ਸਮਾਂ ਲੰਘ ਜਾਣ ਉਪਰੰਤ ਮਾਤਾਵਾਂ ਨੂੰ ਗੁਰੂ ਸਾਹਿਬ ਦੇ ਸਾਬੋ ਕੀ ਤਲਵੰਡੀ (ਹੁਣ ਦਮਦਮਾ ਸਾਹਿਬ) ਵਿਖੇ ਹੋਣ ਦਾ ਪਤਾ ਲੱਗਾ ਤਾਂ ਦੋਵੇਂ ਹੀ ਭਾਈ ਮਨੀ ਸਿੰਘ ਅਤੇ ਕੁਝ ਸਿੰਘਾਂ ਸਮੇਤ ਲੰਮਾ ਪੈਂਡਾ ਤੈਅ ਕਰ ਕੇ ਗੁਰੂ ਪਾਤਸ਼ਾਹ ਪਾਸ ਸਾਬੋ ਕੀ

ਤਲਵੰਡੀ ਜਾ ਪਹੁੰਚੀਆਂ। ਇੱਥੇ ਗੁਰੂ ਸਾਹਿਬ ਸੰਗਤ ਵਿਚ ਦਰਬਾਰ ਲਾਈ ਬੈਠੇ ਸਨ। ਮਾਤਾਵਾਂ ਨੇ ਵੇਖਿਆ ਕਿ ਧਰਮ ਦੀ ਮੂਰਤ ਮਾਤਾ ਗੁਜਰੀ ਜੀ ਬਹੁਤ ਸਾਰੇ ਸਿੰਘ ਗੁਰੂ ਜੀ ਦੇ ਨਾਲ ਨਹੀਂ ਹਨ ਅਤੇ ਨਾ ਹੀ ਚਾਰੇ ਸਾਹਿਬਜ਼ਾਦੇ ਮੌਜੂਦ ਸਨ। ਮਾਤਾਵਾਂ ਦੇ ਪੁੱਛਣ ਉੱਤੇ ਗੁਰੂ ਪਾਤਸ਼ਾਹ ਬੜੇ ਠਰ੍ਹੰਮੇ ਅਤੇ ਚੜ੍ਹਦੀ ਕਲਾ ਦੀ ਭਾਵਨਾ ਨਾਲ ਹਾਜਰ ਸਿੰਘਾਂ ਵੱਲ ਇਸ਼ਾਰਾ ਕਰ ਕੇ ਕਹਿ ਰਹੇ ਹਨ, "ਇਨ ਪੁਤਰਨ ਕੈ ਸੀਸ ਪੈ ਵਾਰ ਦੀਏ ਸੁਤ ਚਾਰ॥ ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ॥" ਕੈਸੀ ਦ੍ਰਿੜ੍ਹਤਾ, ਕੈਸੀ ਸਿਦਕਦਿਲੀ ਅਤੇ ਅਡੋਲ ਤੇ ਅਹਿਲ ਵਿਸ਼ਵਾਸ ਚੜ੍ਹਦੀ ਕਲਾ ਦੇ ਮੁਜੱਸਮੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਅਸਚਰਜ, ਅਚੰਭਉ ਅਤੇ ਹੈਰਾਨੀਕੁੰਨ ਵਰਤਾਰਾ ਸੀ ਜੋ ਮਨੁੱਖੀ ਅਕਲ ਨੂੰ ਅੱਜ ਵੀ ਦੰਗ ਕਰ ਦਿੰਦਾ ਹੈ। ਇਹ ਤਾਂ ਕੇਵਲ ਤੇ ਕੇਵਲ ਸਰਬੰਸਦਾਨੀ, ਅੰਮ੍ਰਿਤ ਕੇ ਦਾਤੇ, ਸਾਹਿਬ-ਏ-ਕਮਾਲ ਅਤੇ ਮਰਦ-ਏ-ਕਾਮਲਿ ਹੀ ਕਰ ਸਕਦੇ ਸਨ। ਸੰਸਾਰ ਦੇ ਇਤਿਹਾਸ ਵਿਚ ਉਨ੍ਹਾਂ ਦਾ ਕੋਈ ਵੀ ਹੋਰ ਵੱਡੇ ਤੋਂ ਵੱਡਾ ਧਾਰਮਿਕ ਜਾਂ ਰਾਜਨੀਤਿਕ ਵਿਅਕਤੀ ਸਾਨੀ ਨਹੀਂ ਹੋ ਸਕਿਆ। ਜਿਸ ਸੱਸ ਮਾਤਾ ਨੇ ਸਾਹਿਬ ਦੇਵਾਂ ਨੂੰ ਜਨਮਦਾਤੀ ਮਾਤਾ ਨਾਲੋਂ ਵੀ ਵੱਧ ਪਿਆਰ ਦਿੱਤਾ ਅਤੇ ਜਿਨ੍ਹਾਂ ਨਿੱਕੇ-ਨਿੱਕੇ ਬਾਲਾਂ ਨੂੰ ਅਤਿ ਦੇ ਸਨੇਹ, ਪਿਆਰ ਅਤੇ ਸੱਧਰਾਂ ਨਾਲ ਪਾਲਿਆ-ਪਲੋਸਿਆ ਅਤੇ ਆਪਣੀ ਗੋਦ ਦਾ ਨਿੱਘ ਦਿੱਤਾ ਅਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਪਾ ਜਾਣ ਦੀ ਖ਼ਬਰ ਸੁਣ ਕੇ ਮਾਤਾ ਸਾਹਿਬ ਕੌਰ ਦੇ ਦਿਲ ਉੱਤੇ ਕੀ ਵਾਪਰਿਆ ਅਤੇ ਇਸ ਅਸਹਿ ਅਤੇ ਅਕਹਿ ਸਦਮੇ ਨੂੰ ਉਨ੍ਹਾਂ ਨੇ ਕਿਵੇਂ ਸਹਾਰਿਆ ਇਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ਅਤੇ ਨਾ ਹੀ ਇਸ ਨੂੰ ਅੱਖਰਾਂ ਵਿਚ ਬਿਆਨ ਹੀ ਕੀਤਾ ਜਾ ਸਕਦਾ ਹੈ। ਇਹ ਤਾਂ ਇਕ ਬਹੁਤ ਹੀ ਡੂੰਘੇ ਅਨੁਭਵ ਅਤੇ ਅਹਿਸਾਸ ਦਾ ਹੀ ਅਜੀਬੋ-ਗਰੀਬ ਮਾਮਲਾ ਸੀ। ਹੁਣ ਉਨ੍ਹਾਂ ਦੇ ਸਾਹਮਣੇ ਗੁਰੂ-ਸਿਧਾਂਤ, ਸ਼ਹੀਦੀਆਂ ਵਾਲਾ ਗੁਰ ਇਤਿਹਾਸ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਿੱਤਾ ਜਾਂਦਾ ਢਾਰਸ ਹੀ ਇੱਕੋ-ਇਕ ਸਹਾਰਾ ਸੀ। ਸੰਸਾਰ ਦਾ ਇਤਿਹਾਸ ਗਵਾਹ ਹੈ ਕਿ ਬੜੇ-ਬੜੇ ਮਹਾਂਬਲੀ ਯੋਧੇ ਤੇ ਸੂਰਮੇ ਪੁੱਤਰਾਂ ਦੇ ਮਾਰੇ ਜਾਣ ਉਪਰੰਤ ਬੁਰੀ ਤਰ੍ਹਾਂ ਡੋਲ ਗਏ, ਹਥਿਆਰ ਹੀ ਸੁੱਟ ਦਿੱਤੇ ਅਤੇ ਹੌਂਸਲਾ ਹਾਰ ਗਏ ਸਨ ਪਰੰਤੂ ਇੱਥੇ ਤਾਂ 'ਜਉ ਤਉ ਪ੍ਰੇਮ ਖੇਲਣ ਕਾ ਚਾਉ ਸਿਰੁ ਧਰਿ ਤਲੀ ਗਲੀ ਮੇਰੀ ਆਉ॥' ਤਥਾ 'ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥' ਤਥਾ 'ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ' ਅਤੇ 'ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥' ਦੀ ਹੀ ਅਗੰਮੀ ਖੇਡ ਸੀ। ਸਤਿਗੁਰੂ, ਦਰਬਾਰ ਵਿਚ ਮਾਤਾਵਾਂ ਸਮੇਤ ਸਾਰੀ ਸੰਗਤ ਨੂੰ ਗੁਰ ਇਤਿਹਾਸ ਅਤੇ ਪੈਂਡੇ ਦੇ ਸਾਰੇ ਬਿਖੜੇ ਹਾਲਾਤ ਬਾਰੇ ਜਾਣੂ ਕਰਵਾਉਂਦੇ ਅਤੇ ਉਨ੍ਹਾਂ ਨੂੰ ਅਕਾਲ ਪੁਰਖ ਦੇ ਭਾਣੇ ਨੂੰ ਖਿੜੇ ਮੱਥੇ, 'ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ॥' ਅਨੁਸਾਰ ਜੀਵਨ ਬਤੀਤ ਕਰਨ ਲਈ ਪ੍ਰੇਰਦੇ। ਸਤਿਗੁਰਾਂ ਪਾਸੋਂ ਸਾਰਾ ਬਿਰਤਾਂਤ ਸੁਣ ਕੇ ਮਾਤਾਵਾਂ ਅਤੇ ਸੰਗਤਾਂ ਦੰਗ, ਅਸਚਰਜ ਅਤੇ ਹੈਰਾਨ

ਹੋ ਜਾਂਦੀਆਂ ਅਤੇ ਸ਼ਰਧਾ ਅਤੇ ਸਤਿਕਾਰ ਨਾਲ ਪੁਕਾਰ ਉੱਠਦੀਆਂ 'ਧੰਨ ਸਤਿਗੁਰੂ, ਧੰਨ ਸਤਿਗੁਰੂ' ਸੱਚਮੁੱਚ ਹੀ ਇਹ ਸ੍ਰੀ ਗੁਰੂ ਅਰਜਨ ਸਾਹਿਬ ਦੇ ਇਲਾਹੀ ਫੁਰਮਾਨ, 'ਸੁਹੇਲਾ ਕਹਨੁ ਕਹਾਵਨੁ॥ ਤੇਰਾ ਬਿਖਮੁ ਭਾਵਨੁ॥' ਵਾਲੀ ਅਵਸਥਾ ਹੀ ਸੀ। ਜੋ ਕਲਗੀਆਂ ਵਾਲਾ ਪਾਤਸ਼ਾਹ ਹੀ ਜਰ ਸਕਣ ਦੇ ਸਮਰੱਥ ਸੀ। ਜਿਸ ਸਰਬੰਸਦਾਨੀ ਗੁਰੂ ਦਾ ਹੋਰ ਕੋਈ ਸਾਨੀ ਨਾ ਹੀ ਹੋਇਆ ਨਾ ਹੀ ਕਦੀ ਹੋਵੇਗਾ।

ਸਭ ਕੁਝ ਕੁਰਬਾਨ ਕਰ ਦੇਣ ਉਪਰੰਤ ਵੀ ਸਾਬੋ ਕੀ ਤਲਵੰਡੀ ਵਿਖੇ ਹੁਣ ਸਹਿਜ ਚਿਤ ਅਤੇ ਸ਼ਾਂਤ ਸੁਭਾਅ ਹੋ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਈ ਮਨੀ ਸਿੰਘ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ ਕਰਵਾਉਂਦੇ ਸਨ ਅਤੇ ਨਿਤਾਪ੍ਰਤੀ ਹੀ ਗੁਰ ਸੰਗਤ ਨੂੰ ਗੁਰ ਇਤਿਹਾਸ ਅਤੇ ਗੁਰਮਤਿ ਵਿਚਾਰਾਂ ਸੁਣਾਉਂਦੇ ਅਤੇ ਮਾਤਾਵਾਂ ਵੀ ਸਾਰੇ ਹਾਲਾਤ ਬਾਰੇ ਸੁਣਦੀਆਂ, ਸਤਿਗੁਰੂ ਸਭ ਨੂੰ ਅਕਾਲ ਪੁਰਖ ਦੇ ਭਾਣੇ ਨੂੰ ਮੰਨਣ ਅਤੇ ਸਦਾ ਚੜ੍ਹਦੀ ਕਲਾ ਵਿਚ ਰਹਿਣ ਦਾ ਉਪਦੇਸ਼ ਕਰਦੇ ਰਹਿੰਦੇ ਸਨ। ਦੇਸ਼ ਦੇ ਬਦਲੇ ਹੋਏ ਰਾਜਨੀਤਿਕ ਹਾਲਾਤ ਨੂੰ ਮੁੱਖ ਰੱਖਦਿਆਂ ਸਤਿਗੁਰਾਂ ਨੇ ਦੋਹਾਂ ਮਾਤਾਵਾਂ ਨੂੰ ਦਿੱਲੀ ਪਰਤਣ ਲਈ ਆਦੇਸ਼ ਕੀਤਾ ਅਤੇ ਦੋਵੇਂ ਭੈਣਾਂ ਦਿੱਲੀ ਪੁੱਜ ਗਈਆਂ। ਭਾਵੇਂ ਵਿਛੜਨ ਨੂੰ ਦਿਲ ਨਹੀਂ ਸੀ ਕਰਦਾ ਪਰੰਤੂ ਗੁਰੂ ਪਤੀ ਦਾ ਹੁਕਮ ਅਟੱਲ ਸੀ ਉਸ ਨੂੰ ਸਵੀਕਾਰਨਾ ਹੀ ਸਹੀ ਸੀ।

ਔਰੰਗਜ਼ੇਬ ਦੇ ਮਰਨ ਨਾਲ ਹੀ ਉਸ ਦੇ ਪੁੱਤਰਾਂ ਵਿਚ ਤਖਤ ਲਈ ਜੰਗ ਸ਼ੁਰੂ ਹੋ ਗਈ ਸੀ। ਉਸ ਦੇ ਛੋਟੇ ਬੇਟੇ ਨੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਜਦੋਂ ਕਿ ਉਨ੍ਹਾਂ ਦਾ ਵੱਡਾ ਬੇਟਾ ਬਹਾਦਰ ਸ਼ਾਹ, ਜੋ ਕਾਬਲ ਦਾ ਸੂਬੇਦਾਰ ਸੀ ਅਤੇ ਤਖਤ ਦਾ ਹੱਕਦਾਰ ਸੀ, ਨੇ ਗੁਰੂ ਸਾਹਿਬ ਨੂੰ ਉਸ ਦੀ ਮਦਦ ਕਰਨ ਲਈ ਬੇਨਤੀ ਕੀਤੀ। ਬਹਾਦਰ ਸ਼ਾਹ ਨੇ ਬੜੀ ਅਧੀਨਗੀ ਨਾਲ ਮਦਦ ਵੀ ਮੰਗੀ ਅਤੇ ਅਨੇਕਾਂ ਵਾਅਦੇ ਵੀ ਕੀਤੇ। ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਸਤਿਗੁਰਾਂ ਨੇ ਬਹਾਦਰ ਸ਼ਾਹ ਦੀ ਤਖਤ ਪ੍ਰਾਪਤੀ ਵਿਚ ਮਦਦ ਕੀਤੀ ਅਤੇ ਉਹ ਹਿੰਦੁਸਤਾਨ ਦਾ ਬਾਦਸ਼ਾਹ ਬਣ ਗਿਆ। ਕੁਝ ਸਮੇਂ ਬਾਅਦ ਬਾਦਸ਼ਾਹ ਨੇ ਗੁਰੂ ਜੀ ਨੂੰ ਬਤੌਰ "ਮਹਿਮਾਨੇ ਖਸੂਸੀ" ਦਰਸ਼ਨ ਦੇਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਦਿੱਲੀ ਵੀ ਗਏ। ਦੋਵੇਂ ਮਾਤਾਵਾਂ ਗੁਰੂ ਜੀ ਨੂੰ ਦਿੱਲੀ ਵਿਖੇ ਮਿਲ ਕੇ ਬਹੁਤ ਪ੍ਰਸੰਨ ਚਿਤ ਹੋਈਆਂ। ਕੁਝ ਸਮਾਂ ਗੁਰੂ ਜੀ ਦਾ ਸਾਥ ਮਾਣਨ ਦਾ ਸੁਭਾਗ ਪ੍ਰਾਪਤ ਹੋਇਆ। ਪਰੰਤੂ ੧੭੦੭ ਈ: ਵਿਚ ਬਹਾਦਰ ਸ਼ਾਹ ਦੇ ਛੋਟੇਂ ਭਰਾ ਕਾਮਬਖਸ਼ ਨੇ ਦੱਖਣ ਵਿਚ ਬਾਦਸ਼ਾਹ ਵਿਰੁੱਧ ਬਗ਼ਾਵਤ ਕਰ ਦਿੱਤੀ ਅਤੇ ਬਹਾਦਰ ਸ਼ਾਹ ਨੇ ਇਸ ਬਗ਼ਾਵਤ ਨੂੰ ਦਬਾਉਣ ਲਈ ਦੱਖਣ ਵੱਲ ਨੂੰ ਕੂਚ ਕੀਤਾ ਅਤੇ ਬਾਦਸ਼ਾਹ ਦੀ ਬੇਨਤੀ ਉੱਤੇ ਗੁਰੂ ਸਾਹਿਬ ਵੀ ਬਾਦਸ਼ਾਹ ਦੇ ਨਾਲ ਜਾਣ ਲਈ ਤਿਆਰ ਹੋ ਗਏ ਤਾਂ ਮਾਤਾ ਸਾਹਿਬ ਕੌਰ ਜੀ ਨੇ ਨਿਮਰਤਾ ਸਹਿਤ ਗੁਰੂ ਜੀ ਦੇ ਨਾਲ ਜਾਣ ਲਈ ਬੇਨਤੀ ਕੀਤੀ। ਸਤਿਗੁਰਾਂ ਨੇ ਮਾਤਾ ਜੀ ਦੀ ਪ੍ਰੇਮਾ-ਭਗਤੀ ਨੂੰ ਮੁੱਖ ਰੱਖਦਿਆਂ ਉਨ੍ਹਾਂ ਨੂੰ ਨਾਲ ਜਾਣ ਦੀ ਆਗਿਆ ਦੇ ਦਿੱਤੀ ਅਤੇ ਮਾਤਾ ਸੁੰਦਰੀ ਜੀ ਦਿੱਲੀ ਵਿਖੇ ਹੀ ਗੁਰੂ ਕੀ ਸੰਗਤ ਅਤੇ ਪੰਗਤ ਦੀ ਸੇਵਾ

ਵਿਚ ਲੱਗੇ ਰਹੇ। ਕੁਝ ਦਿਨਾਂ ਦਾ ਪੈਂਡਾ ਤੈਅ ਕਰਨ ਉਪਰੰਤ ਅਚਾਨਕ ਗੁਰੂ ਜੀ ਬਾਦਸ਼ਾਹ ਦੇ ਕਾਫਲੇ ਤੋਂ ਵੱਖ ਹੋ ਗਏ ਅਤੇ ਉੱਥੋਂ ਚੱਲ ਕੇ ਆਪ ਜੀ ਗੋਦਾਵਰੀ ਦੇ ਕੰਢੇ ਨੰਦੇੜ ਪਹੁੰਚ ਗਏ ਅਤੇ ਇੱਥੇ ਹੀ ਮਾਤਾ ਸਾਹਿਬ ਕੌਰ ਜੀ ਦਾ ਗੁਰਦੁਆਰਾ 'ਹੀਰਾ ਘਾਟ' ਹੈ। ਭਾਵੇਂ ਗੁਰੂ ਜੀ ਲੋੜ ਅਨੁਸਾਰ ਵੱਖ-ਵੱਖ ਥਾਵਾਂ ਉੱਤੇ ਜਾਂਦੇ ਪਰੰਤੂ ਮਾਤਾ ਸਾਹਿਬ ਕੌਰ ਅਤੇ ਭਾਈ ਸਾਹਿਬ ਸਿੰਘ ਉਸੇ ਥਾਂ ਹੀ ਬਿਰਾਜਦੇ।

ਪ੍ਰਸਿੱਧ ਵਿਦਵਾਨ ਅਤੇ ਸਾਹਿਤਕਾਰ ਡਾ. ਮਹਿੰਦਰ ਕੌਰ (ਗਿੱਲ) ਅਤੇ ਵੱਖ-ਵੱਖ ਇਤਿਹਾਸਕਾਰਾਂ ਅਨੁਸਾਰ ਮਾਤਾ ਸਾਹਿਬ ਕੌਰ ਦੇ ਨਾਲ ਬਾਲਕ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਉਨ੍ਹਾਂ ਦੀ ਮਾਤਾ ਜੋ ਦਿੱਲੀ ਵਿਖੇ ਦੋਵਾਂ ਮਾਤਾਵਾਂ ਦੀ ਸੇਵਾ ਵਿਚ ਰਹਿੰਦਿਆਂ ਗੁਰਬਾਣੀ ਦਾ ਪਾਠ ਤੇ ਦੁਤਾਰੇ ਨਾਲ ਕੀਰਤਨ ਕਰਦੇ ਸਨ, ਵੀ ਮਾਤਾ ਸਾਹਿਬ ਕੌਰ ਨਾਲ ਹੀ ਨੰਦੇੜ ਵਿਖੇ ਆ ਗਏ। ਇੱਥੇ ਮਾਤਾ ਸਾਹਿਬ ਕੌਰ ਦੀ ਦੇਖ-ਰੇਖ ਹੇਠ ਗੁਰ ਮਰਯਾਦਾ ਅਨੁਸਾਰ ਸੰਗਤ ਤੇ ਪੰਗਤ ਦਾ ਵਰਤਾਰਾ ਪੂਰੀ ਸ਼ਰਧਾ ਅਤੇ ਗੁਰਮਤਿ ਦਸਤੂਰ ਅਨੁਸਾਰ ਚੱਲਦੇ ਸਨ ਭਾਵ "ਗੁਰੂ ਕਾ ਲੰਗਰ" ਦੇ ਨਾਲ-ਨਾਲ ਗੁਰਬਾਣੀ ਦੇ ਕਥਾ ਕੀਰਤਨ ਦਾ ਪ੍ਰਵਾਹ ਵੀ ਚੱਲਦਾ ਸੀ। ਸਤਿਗੁਰੂ ਵੀ ਬਾਹਰਲੀਆਂ ਸੰਗਤਾਂ ਨੂੰ ਮਿਲ ਕੇ ਗੁਰਮਤਿ ਵਿਚਾਰਾਂ ਕਰ ਕੇ ਨਿਹਾਲ ਕਰਨ ਉਪਰੰਤ ਮਾਤਾ ਸਾਹਿਬ ਕੌਰ ਦੇ ਡੇਰੇ ਪਹੁੰਚ ਜਾਂਦੇ ਅਤੇ ਪਰਸ਼ਾਦਾ ਛਕਦੇ ਸਨ। ਇਸ ਧਾਰਮਿਕ ਸਥਾਨ ਦਾ ਪ੍ਰਬੰਧ ਚਲਾਉਣ ਦੀ ਜ਼ਿੰਮੇਵਾਰੀ ਭਾਈ ਸਾਹਿਬ ਸਿੰਘ ਦੀ ਸੀ। ਮਾਤਾ ਸਾਹਿਬ ਕੌਰ ਜੀ ਕਈ ਮਹੀਨੇ ਇੱਥੇ ਸਤਿਗੁਰਾਂ ਦੀ ਸੰਗਤ ਵਿਚ ਵਿਚਰੇ। ਉਪਰੰਤ ਗੁਰੂ ਜੀ ਦੇ ਹੁਕਮ ਅਨੁਸਾਰ ਮਾਤਾ ਸਾਹਿਬ ਕੌਰ ਜੀ, ਬਾਲਕ ਜੱਸਾ ਸਿੰਘ ਆਹਲੂਵਾਲੀਆ ਅਤੇ ਉਸ ਦੀ ਮਾਤਾ ਸਮੇਤ ਵਾਪਸ ਦਿੱਲੀ ਪਰਤ ਕੇ ਮਾਤਾ ਸੁੰਦਰੀ ਜੀ ਪਾਸ ਪਹੁੰਚ ਗਏ।

ਭਾਈ ਗੁਰਬਖਸ਼ ਸਿੰਘ (ਰਾਮ ਕੁਇਰ ਸਿੰਘ) ਅਤੇ ਭਾਈ ਸਾਹਿਬ ਸਿੰਘ ਵੀ ਮਾਤਾ ਜੀ ਨਾਲ ਹੀ ਦਿੱਲੀ ਆ ਗਏ। ਵਰਣਨਯੋਗ ਹੈ ਕਿ ਨੰਦੇੜ ਤੋਂ ਰਵਾਨਾ ਹੋਣ ਤੋਂ ਪਹਿਲਾਂ ਮਾਤਾ ਸਾਹਿਬ ਕੌਰ ਜੀ ਦੀ ਸਤਿਗੁਰਾਂ ਦੇ ਸੰਗ ਰਹਿਣ ਦੀ ਪ੍ਰੇਮ-ਭਗਤੀ ਭਰਪੂਰ ਬੇਨਤੀ ਨੂੰ ਸੁਣ ਕੇ ਗੁਰੂ ਜੀ ਨੇ ਮਾਤਾ ਸਾਹਿਬ ਕੌਰ ਨੂੰ ਧਰਵਾਸ ਦਿਵਾਇਆ ਅਤੇ ਨਿਤਾਪ੍ਰਤੀ ਦਰਸ਼ਨ ਦੀਦਾਰੇ ਕਰਨ ਹਿਤ ਪੰਜ ਸ਼ਸਤਰ ਅਤੇ ਗੁਰੂ ਜੀ ਦੀ ਮੋਹਰ ਬਖ਼ਸ਼ ਦਿੱਤੀ ਅਤੇ ਕਿਹਾ ਕਿ ਉਹ ਖਾਲਸਾ ਪੰਥ ਦੀ ਮਾਤਾ ਹਨ ਅਤੇ ਜਦੋਂ ਵੀ ਖਾਲਸਾ ਪੰਥ ਨੂੰ ਕੋਈ ਆਦੇਸ਼ ਘੱਲਣ ਦੀ ਲੋੜ ਹੋਵੇ ਤਾਂ ਉਹ ਮੋਹਰ ਹੁਕਮਨਾਮੇ ਉੱਤੇ ਲਗਾ ਦੇਣ। ਸ. ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਮਾਤਾ ਜੀ ਨੇ ਅੱਠ ਹੁਕਮਨਾਮੇ ਸਿੱਖ ਸੰਗਤਾਂ ਨੂੰ ਘੱਲੇ ਜੋ ਬਹੁਤਾ ਕਰਕੇ ਲੰਗਰ-ਸੇਵਾ ਅਤੇ ਖੂਹ ਲਗਵਾਉਣ ਆਦਿ ਲੋਕ ਸੇਵਾ ਲਈ ਹੀ ਸਨ। ਇਹ ਸ਼ਸਤਰ ਇਕ ਕਿਰਪਾਨ, ਦੋ ਤੇਗਾਂ ਅਤੇ ਦੋ ਖੰਡੇ ਸਨ। ਜਿਨ੍ਹਾਂ ਨੂੰ ਮਾਤਾ ਜੀ ਇਕ ਵੱਖਰੇ ਕਮਰੇ ਵਿਚ ਇਕ ਵੱਖਰੇ ਪਲੰਘ ਉੱਤੇ ਸਜਾ ਕੇ ਰੱਖਦੇ ਅਤੇ ਹਰ ਰੋਜ਼ ਇਨ੍ਹਾਂ ਸ਼ਸਤਰਾਂ ਦੇ ਦਰਸ਼ਨ ਕਰ ਕੇ ਨਿਹਾਲ ਹੋ ਜਾਂਦੇ।

---

ਮਾਤਾ ਸੁੰਦਰੀ ਜੀ ਦੇ ਸਥਾਨ ਉੱਤੇ ਸੰਗਤਾਂ ਜੁੜਦੀਆਂ ਅਤੇ ਗੁਰਮਤਿ ਵਿਚਾਰਾਂ ਹੁੰਦੀਆਂ ਅਤੇ ਨਾਲ ਹੀ ਮਾਤਾ ਸਾਹਿਬ ਕੌਰ ਜੀ ਪਾਸੋਂ ਗੁਰੂ ਜੀ ਦੇ ਅਨੇਕਾਂ ਕੌਤਕਾਂ ਬਾਰੇ ਸੁਣ ਕੇ ਨਿਹਾਲ ਹੁੰਦੀਆਂ। ਦੋਵੇਂ ਭੈਣਾਂ ਇੱਕ ਜਾਨ, ਇੱਕ ਸੁਰ, ਇੱਕ ਮੱਤ ਅਤੇ ਇੱਕ ਜੁੱਟ ਹੋ ਕੇ ਪੰਥਕ ਸੇਵਾਵਾਂ ਵਿਚ ਰੁਝੀਆਂ ਰਹਿੰਦੀਆਂ। ਮਾਨੋ ਹੁਣ ਇਹ ਸਥਾਨ ਹੀ ਸਿੱਖੀ ਦਾ ਕੇਂਦਰੀ ਸਥਾਨ ਬਣ ਗਿਆ ਸੀ। ਇੱਥੇ ਹੀ ੧੭੦੮ ਈ: ਵਿਚ ਦੋਵਾਂ ਮਾਤਾਵਾਂ, ਸਮੇਤ ਸਮੁੱਚੀ ਸੰਗਤ, ਨੂੰ ਦਸਮੇਸ਼ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ "ਜੋਤੀ ਜੋਤ ਸਮਾਉਣ ਸਬੰਧੀ ਖ਼ਬਰ ਮਿਲੀ ਦੋਵੇਂ ਮਾਤਾਵਾਂ ਅਤੇ ਗੁਰੂ ਕੀ ਸੰਗਤ ਇਕ ਵਾਰ ਤਾਂ ਬਹੁਤ ਹੀ ਜਜ਼ਬਾਤੀ ਹੋ ਗਈ ਪਰੰਤੂ ਗੁਰੂ ਘਰ ਵਿਚ ਸ਼ਹੀਦੀਆਂ, ਕੁਰਬਾਨੀਆਂ, ਅਕਾਲ ਪੁਰਖ ਦੇ ਭਾਣੇ, 'ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥' ਤਥਾ ਅਕਾਲ ਪੁਰਖ ਦੇ ਭਾਣੇ ਨੂੰ ਗੁਰ ਫੁਰਮਾਨ, 'ਉਲਾਹਨੋ ਮੈ ਕਾਹੂ ਨ ਦੀਓ॥ ਮਨ ਮੀਠ ਤੁਹਾਰੋ ਕੀਓ॥' ਦੀ ਰੀਤ ਅਤੇ ਸਿਧਾਂਤ ਨੂੰ ਮੰਨਦਿਆਂ ਸ਼ਾਂਤ ਹੋ ਕੇ ਸਹਿਜ ਵਿਚ ਆ ਗਈਆਂ ਅਤੇ ਦੋਵੇਂ ਮਾਤਾਵਾਂ ਨਿਤ ਆਪਣੇ ਸੇਵਾ ਤੇ ਸਿਮਰਨ ਦੇ ਪਵਿੱਤਰ ਕਾਰਜ ਵਿਚ ਲੀਨ ਹੋ ਗਈਆਂ। ਇਸ ਸਮੇਂ ਮਾਤਾ ਸਾਹਿਬ ਕੌਰ ਜੀ ਦੀ ਬਿਹਬਲਤਾ ਅਤੇ ਭਾਵੁਕਤਾ ਨੂੰ ਸ਼ਾਂਤ ਕਰਨ ਅਤੇ ਭਾਣਾ ਮੰਨਣ ਲਈ ਤਿਆਰ ਕਰਨ ਵਿਚ ਅਤੇ ਗੁਰੂ ਕੀ ਸੰਗਤ ਨੂੰ ਚੜ੍ਹਦੀ ਕਲਾ ਵਿਚ ਰੱਖਣ ਲਈ ਜੋ ਯੋਗਦਾਨ ਮਾਤਾ ਸੁੰਦਰੀ ਜੀ ਨੇ ਪਾਇਆ ਅਤੇ ਜੋ ਵਿਲੱਖਣ ਸੂਰਮਗਤੀ ਵਾਲਾ ਰੋਲ ਨਿਭਾਇਆ ਉਹ ਬਿਆਨ ਤੋਂ ਬਾਹਰ ਹੈ। ਇਸ ਤਰ੍ਹਾਂ ਵਿਚਰਦਿਆਂ ਦੋਵਾਂ ਮਾਤਾਵਾਂ ਅਤੇ ਗੁਰੂ ਜੀ ਦੇ ਕੁਝ ਸਿੰਘਾਂ ਨੇ ਇਹ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਦਾ ਪ੍ਰਵਾਹ ਨਿਰੰਤਰ ਲੰਮਾ ਸਮਾਂ ਜਾਰੀ ਰੱਖਿਆ ਅਤੇ ਖਾਲਸਾ ਪੰਥ ਨੂੰ ਇਕਮੁੱਠ ਰੱਖਦਿਆਂ ਯੋਗ ਅਗਵਾਈ ਕੀਤੀ। ਜਿਵੇਂ ਸਮਾਜ ਵਿਚ ਹਮੇਸ਼ਾਂ ਹੀ ਵਾਪਰਦਾ ਹੈ। ਕੁਝ ਪੰਥ ਦੋਖੀ ਸ਼ਕਤੀਆਂ ਵੱਲੋਂ ਦੋਵਾਂ ਮਾਤਾਵਾਂ ਵਿਚਕਾਰ ਇੰਤਸਾਰ-ਫੁਟ-ਪਾਉਣ ਦਾ ਵੀ ਯਤਨ ਕੀਤਾ ਗਿਆ ਪਰੰਤੂ ਦੋਵਾਂ ਹੀ ਸੂਝ, ਸੰਜਮ, ਧਰਮ ਦੀ ਮੂਰਤ ਮਾਤਾਵਾਂ ਨੇ ਅਜਿਹੇ ਯਤਨਾਂ ਨੂੰ ਅਸਫਲ ਕਰ ਦਿੱਤਾ। ਹੌਲੀ-ਹੌਲੀ ਸੇਵਾ ਤੇ ਸਿਮਰਨ ਵਿਚ ਸਮਾਂ ਬਤੀਤ ਹੁੰਦਾ ਗਿਆ। ਮਾਤਾ ਸਾਹਿਬ ਕੌਰ ਜੀ ਆਪਣਾ ਅੰਤ ਸਮਾਂ ਨੇੜੇ ਆਇਆ ਮਹਿਸੂਸ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਖ਼ਸ਼ੇ ਸ਼ਸਤਰ ਮਾਤਾ ਸੁੰਦਰੀ ਜੀ ਨੂੰ ਸੌਂਪ ਦਿੱਤੇ ਅਤੇ ਕਹਿ ਦਿੱਤਾ ਕਿ ਉਨ੍ਹਾਂ ਨੂੰ ਇਉਂ ਮਹਿਸੂਸ ਹੋ ਰਿਹਾ ਹੈ ਕਿ ਜਿਵੇਂ ਉਨ੍ਹਾਂ ਦੀ ਸੰਸਾਰ ਯਾਤਰਾ ਪੂਰੀ ਹੋਣ ਵਾਲੀ ਹੈ, ਮਾਤਾ ਸੁੰਦਰੀ ਜੀ ਨੇ ਉਨ੍ਹਾਂ ਨੂੰ ਭਾਣੇ ਤੇ ਸਹਿਜ ਵਿਚ ਵਿਚਰਨ ਲਈ ਪ੍ਰੇਰਿਆ ਅਤੇ ਅੰਤ ' ਜਿਨਾ ਚੀਰੀ ਚਲਣਾ ਹਥਿ ਤਿਨਾ ਕਿਛੁ ਨਾਹਿ॥ ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ॥' ਤਥਾ 'ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥' 'ਤਥਾ ਜੰਮਣ ਮਰਣਾ ਹੁਕਮੋ ਵਰਤੈਂ ਗੁਰਮੁਖਿ ਆਪੁ ਪਛਾਣੈ॥' ਅਨੁਸਾਰ ਇਕ ਦਿਨ ਐਸਾ ਆਇਆ ਕਿ ਮਾਤਾ ਸਾਹਿਬ ਕੌਰ ਸਹਿਜ ਅਵਸਥਾ ਵਿਚ 'ਜੇ ਕਰਿ

ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥' ਤਥਾ 'ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥' ਅਨੁਸਾਰ ਪ੍ਰਭੂ ਲੀਨ ਹੋ ਗਏ। ਮਾਤਾ ਸੁੰਦਰੀ ਜੀ ਦੇ ਆਦੇਸ਼ ਅਨੁਸਾਰ ਮਾਤਾ ਸਾਹਿਬ ਕੌਰ ਦੇ ਸਸਕਾਰ ਲਈ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਦੇਹੁਰੇ ਲਾਗੇ ਚਿਖਾ ਤਿਆਰ ਕਰਤੀ ਗਈ ਅਤੇ ਮਾਤਾ ਸੁੰਦਰੀ ਜੀ ਨੇ ਖ਼ੁਦ ਆਪਣੀ ਧਰਮ, ਸਰਮ ਅਤੇ ਕਰਮ ਦੀ ਮੂਰਤ ਛੋਟੀ ਭੈਣ ਮਾਤਾ ਸਾਹਿਬ ਕੌਰ ਦਾ ਸਸਕਾਰ ਕੀਤਾ। ਅੱਜ ਵੀ ਗੁਰਦੁਆਰਾ ਬਾਲਾ ਸਾਹਿਬ ਵਿਖੇ ਮਾਤਾ ਜੀ ਦੀ ਯਾਦਗਾਰ ਸੁਸ਼ੋਭਿਤ ਹੈ। ਇਤਿਹਾਸਕਾਰਾਂ ਅਨੁਸਾਰ ਮਾਤਾ ਸਾਹਿਬ ਕੌਰ ਜੀ ੧੭੪੭ ਈ: ਨੂੰ ਗੁਰੂ ਚਰਨਾਂ ਵਿਚ ਜਾ ਬਿਰਾਜੇ।

ਖਾਲਸਾ ਪੰਥ ਨੂੰ ਸਤਿਗੁਰਾਂ ਵੱਲੋਂ ਮਾਤਾ ਸਾਹਿਬ ਕੌਰ ਨੂੰ ਸਦੀਵਕਾਲ ਲਈ ਖਾਲਸਾ ਪੰਥ ਦੀ 'ਮਾਤਾ' ਨਿਸਚਿਤ ਕਰਨ ਦੇ ਭੇਦ ਨੂੰ ਸਮਝਣ ਦੀ ਲੋੜ ਹੈ। ਜਿਸ ਖਾਲਸਾ ਪੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਦਾ ਨਾਦੀ ਪੁੱਤਰ ਅਤੇ ਅਨੰਦਪੁਰ ਸਾਹਿਬ ਦਾ ਵਾਸੀ ਬਣਾਇਆ ਗਿਆ, ਉਸ ਦੀਆਂ ਸਫਾਂ ਅੰਦਰ ਤਾਂ ਸਕੇ ਭਰਾਵਾਂ ਵਾਲਾ ਪ੍ਰੇਮ-ਪਿਆਰ ਆਪਸੀ ਸਤਿਕਾਰ, ਸਹਿਯੋਗ ਅਤੇ ਸਹਿਹੋਂਦ ਦੀ ਭਾਵਨਾ ਹੋਣੀ ਚਾਹੀਦੀ ਹੈ। ਪਰੰਤੂ ਅਫਸੋਸ ਅਤੇ ਦੁਖਾਂਤ ਦੀ ਬਾਤ ਹੈ ਕਿ ਅੱਜ ਖਾਲਸਾ ਪੰਥ ਵੀ ਉਨ੍ਹਾਂ ਸਾਰੀਆਂ ਕਮੀਆਂ ਤੇ ਕਮਜ਼ੋਰੀਆਂ ਦਾ ਸ਼ਿਕਾਰ ਹੋ ਰਿਹਾ ਹੈ। ਜਿਨ੍ਹਾਂ ਵਿੱਚੋਂ ਕੱਢ ਕੇ ਮਨੁੱਖ ਨੂੰ ਇਕ "ਸਚਿਆਰ" - "ਖਾਲਸਾ" ਹੋਂਦ ਵਿਚ ਲਿਆਉਣ ਲਈ ਸਤਿਗੁਰਾਂ, ਗੁਰੂ ਪਰਵਾਰਾਂ ਅਤੇ ਉਨ੍ਹਾਂ ਦੇ ਗੁਰਸਿੱਖਾਂ ਵੱਲੋਂ ਢੇਰ ਸਾਰੀਆਂ ਘਾਲਣਾਵਾਂ ਅਤੇ ਕੁਰਬਾਨੀਆਂ ਤੇ ਸ਼ਹੀਦੀਆਂ ਦਿੱਤੀਆਂ। ਖਾਲਸਾ ਪੰਥ ਤਾਂ ਆਪਣੇ ਗੁਣਾਂ, ਆਚਾਰ, ਵਿਹਾਰ, ਅਹਾਰ, ਫ਼ਲਸਫ਼ੇ, ਵਿਰਸੇ, ਇਤਿਹਾਸ ਅਤੇ ਸੱਭਿਆਚਾਰ ਕਰਕੇ ਸਾਰੇ ਸੰਸਾਰ ਤੋਂ ਨਿਵੇਕਲਾ ਅਤੇ ਨਿਰਾਲਾ ਹੈ। ਆਓ! ਆਪਣੇ ਮਹਾਨ, ਮਿਸਾਲੀ, ਅਦਭੁਤ ਵਿਰਸੇ ਅਤੇ ਫ਼ਲਸਫ਼ੇ ਦੇ ਸਹੀ ਵਾਰਸ ਬਣੀਏ ਅਤੇ ਆਪਣੀ ਨੌਜਵਾਨ ਪੀੜ੍ਹੀ ਨੂੰ ਉਸ ਵਿਲੱਖਣ ਮਾਰਗ "ਨਿਰਮਲ ਪੰਥ" ਤਥਾ "ਗੁਰਮਤਿ ਮਾਰਗ" ਦੇ ਪਾਂਧੀ ਬਣਾਈਏ। ਇਹੋ ਹੀ ਸਾਡਾ ਫਰਜ਼-ਅਵੱਲ ਹੈ। ਵਰਨਾ ਇਤਿਹਾਸ ਦਿਆਂ ਸਫਿਆਂ ਅਤੇ ਧਰਤੀ ਤੋਂ ਅਲੋਪ ਹੋ ਚੁੱਕੀਆਂ ਅਨੇਕਾਂ 'ਸੱਭਿਆਤਾਵਾਂ ਅਤੇ ਧਰਮਾਂ' ਵਾਂਗ ਕਿਧਰੇ ਅਸੀਂ ਵੀ ਆਪਣੀ ਵਿਲੱਖਣ, ਨਿਆਰੀ ਅਤੇ ਮਾਣ ਕਰਨ ਯੋਗ ਹੋਂਦ-ਹਸਤੀ ਨੂੰ ਹੀ ਖਤਰੇ ਵਿਚ ਨਾ ਪਾ ਬੈਠੀਏ। ਜਾਗੋ! ਉੱਠੋ! ਸੰਭਲੋ! ਸੁਜੱਗ ਅਤੇ ਸੁਚੇਤ ਹੋਵੋ। ਇਸੇ ਵਿਚ ਹੀ ਆਪਣੀ ਕੌਮ ਦੀ ਭਲਾਈ ਹੈ। ਨਿਸਚੇ ਹੀ ਸਾਨੂੰ ਮਾਤਾ ਸਾਹਿਬ ਕੌਰ ਜੀ ਦੇ ਮਿਸਾਲੀ ਜੀਵਨ ਤੋਂ ਪ੍ਰੇਰਨਾ ਲੈਣ ਦੀ ਲੋੜ ਹੈ।



Ajit S. Lyal
919-U E II.
LDH-141010

# ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ: ਵਿਭਿੰਨ ਪਰਿਪੇਖ

-ਸ. ਸੁਖਦੇਵ ਸਿੰਘ*

ਸ੍ਰੀ ਗੁਰੂ ਅੰਗਦ ਦੇਵ ਜੀ ਗੁਰਮਤਿ ਕਾਵਿ-ਧਾਰਾ ਦੇ ਦੂਸਰੇ ਗੁਰੂ ਬਾਣੀਕਾਰ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਉਪਰੰਤ ਸਿੱਖ ਧਰਮ ਅਤੇ ਗੁਰਬਾਣੀ ਦੇ ਪ੍ਰਚਾਰ-ਪਾਸਾਰ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਅਹਿਮ ਭੂਮਿਕਾ ਅਦਾ ਕੀਤੀ। ਉਨ੍ਹਾਂ ਨੇ ਆਪਣੀ ਸੂਝ-ਬੂਝ, ਵਿਦਵਤਾ ਅਤੇ ਅਧਿਆਤਮਿਕ ਸ਼ਕਤੀ ਨਾਲ ਸਿੱਖ ਧਰਮ ਨੂੰ ਵੇਲੇ ਦੀਆਂ ਮੁਸ਼ਕਿਲਾਂ ਤੋਂ ਸੁਰੱਖਿਅਤ ਕਰਦਿਆਂ ਇਸ ਨੂੰ ਨਿਵੇਕਲੇ ਅਤੇ ਵੱਖਰਤਾ ਭਰਪੂਰ ਧਰਮ ਵਜੋਂ ਵਿਗਸਣ ਹਿਤ ਆਪਣਾ ਮਹੱਤਵਪੂਰਨ ਯੋਗਦਾਨ ਪਾਇਆ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਪਾਤਸ਼ਾਹ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ ਸਿੱਖ ਧਰਮ ਦੇ ਵਿਕਾਸ ਦੇ ਨਾਲ-ਨਾਲ ਸਿੱਖ ਰਵਾਇਤਾਂ ਜੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸ਼ੁਰੂ ਹੋ ਚੁੱਕੀਆਂ ਸਨ, ਨੂੰ ਨਾ ਕੇਵਲ ਨਿਭਾਇਆ ਸਗੋਂ ਇਨ੍ਹਾਂ ਦਾ ਵਿਆਪਕ ਪਾਸਾਰ ਵੀ ਕੀਤਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਸਿੱਖ ਧਰਮ ਨੂੰ ਇਕ ਅਜਿਹੇ ਗੁਰੂ ਦੀ ਲੋੜ ਸੀ ਜੋ ਨਾ ਕੇਵਲ ਤੱਤਕਾਲੀਨ ਹਾਲਤਾਂ ਵਿਚ ਸਿੱਖ ਮਤ ਦੀ ਯੋਗ ਅਗਵਾਈ ਕਰ ਸਕੇ ਸਗੋਂ ਇਸ ਦਾ ਪ੍ਰਚਾਰ-ਪਾਸਾਰ ਵੀ ਵਿਆਪਕ ਪੱਧਰ 'ਤੇ ਕਰ ਸਕੇ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸੁਚੱਜੀ ਅਗਵਾਈ ਨਾਲ ਇਸ ਕਾਰਜ ਨੂੰ ਪੂਰਾ ਕੀਤਾ ਅਤੇ ਸਿੱਖ ਧਰਮ ਦੀ ਵੱਖਰੀ ਪਛਾਣ ਨੂੰ ਬਰਕਰਾਰ ਰੱਖਣ ਵਿਚ ਅਹਿਮ ਭੂਮਿਕਾ ਅਦਾ ਕੀਤੀ। ਗੁਰੂ ਸਾਹਿਬ ਨੇ ਨਾ ਕੇਵਲ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰਨ ਕੀਤੀ ਬਾਣੀ ਦੇ ਪ੍ਰਸਾਰ ਦਾ ਹੀ ਕਾਰਜ ਕੀਤਾ ਸਗੋਂ ਖੁਦ ਵੀ ਬਾਣੀ ਸਿਰਜਣਾ ਕਰ ਕੇ ਗੁਰਬਾਣੀ ਦੇ ਪ੍ਰਸਾਰ ਵਿਚ ਵੀ ਆਪਣਾ ਯੋਗਦਾਨ ਪਾਇਆ। ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਰਚਿਤ ੬੩ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਭਾਵ-ਪ੍ਰਗਟਾਵੇ ਲਈ ਕੇਵਲ ਸਲੋਕ ਕਾਵਿ-ਰੂਪ ਦੀ ਹੀ ਵਰਤੋਂ ਕੀਤੀ ਹੈ। ਭਾਵੇਂ ਕਿ ਉਨ੍ਹਾਂ ਤੋਂ ਪਹਿਲਾਂ ਭਗਤ ਸ਼ੇਖ ਫਰੀਦ ਜੀ, ਭਗਤ ਕਬੀਰ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਸਲੋਕ ਕਾਵਿ-ਰੂਪ ਵਿਚ ਬਾਣੀ ਸਿਰਜਣਾ ਕਰ ਚੁੱਕੇ ਸਨ ਅਤੇ ਉਨ੍ਹਾਂ ਨੇ ਸਲੋਕ ਤੋਂ ਇਲਾਵਾ ਹੋਰਨਾਂ ਕਾਵਿ-ਰੂਪਾਕਾਰਾਂ ਦੀ ਵਰਤੋਂ ਵੀ ਕੀਤੀ ਸੀ ਪਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਾਣੀ ਸਿਰਜਣਾ ਲਈ ਕੇਵਲ ਸਲੋਕ ਕਾਵਿ-ਰੂਪ ਨੂੰ ਹੀ ਮਾਧਿਅਮ ਬਣਾਇਆ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਲੋਕਾਂ ਨੂੰ

*ਪ੍ਰੋਜੈਕਟ ਫੈਲੋ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ.

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਵੱਖ-ਵੱਖ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਰਚਿਤ ਵਾਰਾਂ ਵਿਚ ਅੰਕਿਤ ਕਰ ਦਿੱਤਾ। ਵਾਰਾਂ ਤਾਂ ਭਾਵੇਂ ਗੁਰੂ ਸਾਹਿਬਾਨ ਨੇ ਰਚੀਆਂ ਤੇ ਕਈ ਸਲੋਕ ਵੀ ਵਾਰਕਾਰ ਗੁਰੂ ਸਾਹਿਬ ਦੁਆਰਾ ਹੀ ਰਚਿਤ ਹੁੰਦੇ ਸਨ ਪਰੰਤੂ ਫਿਰ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਸੰਪਾਦਕੀ ਸੂਝ-ਬੂਝ ਨਾਲ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਰਚੇ ਆਸ਼ੇ ਅਨੁਕੂਲ ਵੱਖ-ਵੱਖ ਸਲੋਕ ਵੱਖ-ਵੱਖ ਵਾਰਾਂ ਵਿਚ ਅੰਕਿਤ ਕਰ ਦਿੱਤੇ। ਇੱਥੇ ਇਹ ਤੱਥ ਵੀ ਵਰਣਨਯੋਗ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਇਲਾਵਾ ਹੋਰਨਾਂ ਬਾਣੀਕਾਰਾਂ ਦੇ ਸਲੋਕ ਵੀ ਵਾਰਾਂ ਵਿਚ ਅੰਕਿਤ ਕੀਤੇ ਗਏ ਹਨ।

ਸ੍ਰੀ ਗੁਰੂ ਅੰਗਦ ਦੇਵ ਜੀ ਵੱਖ-ਵੱਖ ਵਿਸ਼ਿਆਂ ਨੂੰ ਬਾਣੀ ਵਿਚ ਬਿਆਨ ਕਰਦੇ ਹਨ। ਭਾਵੇਂ ਕਿ ਗੁਰੂ ਸਾਹਿਬ ਦਾ ਮੂਲ ਮਨੋਰਥ ਅਧਿਆਤਮਿਕ ਵਿਚਾਰਧਾਰਾ ਦੀ ਪ੍ਰਸਤੁਤੀ ਕਰਨਾ ਸੀ ਪਰ ਉਹ ਕੇਵਲ ਇੱਥੋਂ ਤਕ ਹੀ ਸੀਮਤ ਨਹੀਂ ਰਹੇ ਸਗੋਂ ਉਨ੍ਹਾਂ ਨੇ ਸਮਕਾਲੀਨ ਸਮਾਜ-ਸੱਭਿਆਚਾਰਕ ਸਰੋਕਾਰਾਂ ਨਾਲ ਆਪਣਾ ਨਾਤਾ ਜੋੜਦਿਆਂ ਇਨ੍ਹਾਂ ਦੀ ਅਭਿਵਿਅਕਤੀ ਵੀ ਆਪਣੀ ਬਾਣੀ ਵਿਚ ਕੀਤੀ ਹੈ। ਉਨ੍ਹਾਂ ਦੁਆਰਾ ਰਚੇ ਗਏ ਸਲੋਕਾਂ ਦਾ ਵਿਵੇਚਨ ਕਰਦਿਆਂ ਉਨ੍ਹਾਂ ਦੀ ਬਾਣੀ ਦੇ ਵੱਖ-ਵੱਖ ਪਰਿਪੇਖ ਦ੍ਰਿਸ਼ਟੀਗੋਚਰ ਹੁੰਦੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਾਂਗ ਅਧਿਆਤਮਿਕ ਚਿੰਤਨ ਅਤੇ ਸਮਾਜ-ਸੱਭਿਆਚਾਰਕ ਚਿੰਤਨ ਸਮਾਨਾਂਤਰ ਰੂਪ ਵਿਚ ਪੇਸ਼ ਹੋਇਆ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਅਧਿਆਤਮਿਕ ਵਿਚਾਰਧਾਰਾ ਅਥਵਾ ਪਾਰਲੌਕਿਕ ਸੰਦਰਭਾਂ ਨਾਲ ਵਾਬਸਤਾ ਹੁੰਦੀ ਗੁਰਮਤਿ ਚਿੰਤਨ ਦੇ ਵੱਖ-ਵੱਖ ਸੰਕਲਪਾਂ ਜਿਵੇਂ ਪਰਮਾਤਮਾ, ਗੁਰੂ, ਗੁਰਮੁਖ, ਮਨਮੁਖ, ਜਗਤ, ਹਉਮੈ ਆਦਿਕ ਨੂੰ ਵੀ ਪ੍ਰਸਤੁਤ ਕਰਦੀ ਹੈ। ਇਸ ਤੋਂ ਇਲਾਵਾ ਸ੍ਰੀ ਗੁਰੂ ਅੰਗਦ ਦੇਵ ਜੀ ਸਮਕਾਲੀਨ ਸਮਾਜਿਕ,ਸੱਭਿਆਚਾਰਕ ਪਰਿਸਥਿਤੀਆਂ (ਜੋ ਕਿ ਅਨੇਕਾਂ ਕੁਰੀਤੀਆਂ ਨਾਲ ਭਰਪੂਰ ਸਨ) ਸਬੰਧੀ ਵੀ ਖੰਡਨੀ ਸੁਰ ਵਿਚ ਆਪਣਾ ਆਲੋਚਨਾਤਮਿਕ ਪ੍ਰਵਚਨ ਸਿਰਜਦੇ ਹਨ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਮੂਲ ਮਨੋਰਥ ਅਧਿਆਤਮਿਕ ਚਿੰਤਨ ਦੀ ਪ੍ਰਸਤੁਤੀ ਕਰਨਾ ਸੀ ਇਸ ਲਈ ਉਨ੍ਹਾਂ ਨੇ ਅਧਿਆਤਮਿਕ ਵਿਚਾਰਧਾਰਾ ਦੇ ਵੱਖ-ਵੱਖ ਸੰਕਲਪਾਂ ਨੂੰ ਪ੍ਰਸਤੁਤ ਕਰਨ ਦਾ ਕਾਰਜ ਕੀਤਾ। ਪਰਮਾਤਮਾ ਅਧਿਆਤਮਿਕ ਵਿਚਾਰਧਾਰਾ ਦਾ ਧੁਰਾ ਹੁੰਦਾ ਹੈ। ਭਾਰਤੀ ਧਰਮ ਪਰੰਪਰਾ ਵਿਚ ਪਰਮਾਤਮਾ ਦੇ ਬਾਰੇ ਹੁਣ ਤਕ ਦੋ ਧਾਰਨਾਵਾਂ ਹੀ ਪ੍ਰਚਲਿਤ ਰਹੀਆਂ ਹਨ। ਪਹਿਲੀ ਵਿਚਾਰਧਾਰਾ ਵਾਲੇ ਲੋਕ ਪਰਮਾਤਮਾ ਦੇ ਸਰਗੁਣ ਸਰੂਪ ਨੂੰ ਮੰਨਦੇ ਹਨ। ਗੁਣ ਸਹਿਤ ਭਗਤੀ ਨੂੰ ਸਰਗੁਣ ਭਗਤੀ ਮੰਨਿਆ ਜਾਂਦਾ ਹੈ। ਗੁਣ ਤੋਂ ਭਾਵ ਮਾਇਆ ਦੇ ਤਿੰਨ ਗੁਣ

ਰਜੋ, ਸਤੋ, ਅਤੇ ਤਮੋ ਤੋਂ ਲਿਆ ਜਾਂਦਾ ਹੈ। ਇਸ ਵਿਚਾਰਧਾਰਾ ਵਾਲੇ ਲੋਕ ਪਰਮਾਤਮਾ ਦੇ ਅਵਤਾਰਵਾਦੀ ਸਰੂਪ ਨੂੰ ਮੰਨਦੇ ਹਨ। ਉਨ੍ਹਾਂ ਅਨੁਸਾਰ ਪਰਮਾਤਮਾ ਨੇ ਕਈ ਵਾਰ ਧਰਤੀ ਉੱਪਰ ਅਵਤਾਰਾਂ ਦੇ ਰੂਪ ਵਿਚ ਜਨਮ ਲਿਆ ਹੈ। ਪਰਮਾਤਮਾ ਦੇ ਬਾਰੇ ਦੂਜੀ ਧਾਰਨਾ ਉਸ ਦੇ ਨਿਰਗੁਣ ਹੋਣ ਸਬੰਧੀ ਹੈ। ਨਿਰਗੁਣ ਵਿਚਾਰਧਾਰਾ ਨੂੰ ਮੰਨਣ ਵਾਲੇ ਪਰਮਾਤਮਾ ਨੂੰ ਕਿਸੇ ਸੀਮਾ ਵਿਚ ਬੰਨ੍ਹਣ ਦੇ ਵਿਰੁੱਧ ਹਨ। ਪਰਮਾਤਮਾ ਨਿਰੰਕਾਰ ਹੈ। ਉਹ ਸਾਰੇ ਬ੍ਰਹਿਮੰਡ ਵਿਚ ਪਸਰਿਆ ਹੋਇਆ ਹੈ। ਉਸ ਦੀ ਕੋਈ ਥਾਹ ਨਹੀਂ ਪਾਈ ਜਾ ਸਕਦੀ ਅਰਥਾਤ ਉਹ ਅਥਾਹ ਹੈ। ਪਰਮਾਤਮਾ ਨੂੰ ਨਿਰਗੁਣ ਮੰਨਣ ਵਾਲਿਆਂ ਦੇ ਅਜਿਹੇ ਵਿਚਾਰ ਹਨ। ਗੁਰਬਾਣੀ ਪਰਮਾਤਮਾ ਨੂੰ ਨਿਰਗੁਣ ਜਾਂ ਸਰਗੁਣ ਵਿਚ ਵੰਡ ਕੇ ਨਹੀਂ ਵੇਖਦੀ ਸਗੋਂ ਉਹ ਪਰਮਾਤਮਾ ਦੀ ਸਰਬ-ਵਿਆਪਕਤਾ ਦੀ ਹਾਮੀ ਹੈ:

*ਨਿਰਗੁਨੁ ਆਪਿ ਸਰਗੁਨੁ ਭੀ ਓਹੀ॥*
*ਕਲਾ ਧਾਰਿ ਜਿਨਿ ਸਗਲੀ ਮੋਹੀ॥* *(ਪੰਨਾ ੨੮੭)*

ਸਪੱਸ਼ਟ ਹੈ ਕਿ ਗੁਰਬਾਣੀ ਵਿਚ ਪਰਮਾਤਮਾ ਨੂੰ ਸਰਬ-ਸ਼ਕਤੀਮਾਨ ਅਤੇ ਕੇਵਲ ਇੱਕ ਮੰਨਿਆ ਗਿਆ ਹੈ। ਇਹ ਪਰਮਾਤਮਾ ਦੀ ਏਕਤਾ ਦੀ ਮੁਦਈ ਹੈ। ਇਸ ਵਿਚ ਅਵਤਾਰਾਂ ਦੇ ਜੋ ਨਾਂ ਆਏ ਹਨ ਉਹ ਸਿਰਫ ਪਰਮਾਤਮਾ ਦੀ ਸਰਵਉੱਚਤਾ ਨੂੰ ਪ੍ਰਗਟ ਕਰਨ ਦਾ ਮਾਧਿਅਮ ਹਨ ਉਦੇਸ਼ ਨਹੀਂ। ਗੁਰਬਾਣੀ ਦਾ ਉਦੇਸ਼ ਕੇਵਲ ਇਕ ਪਰਮਾਤਮਾ ਦੀ ਹੋਂਦ ਨੂੰ ਦ੍ਰਿੜ੍ਹ ਕਰਵਾਉਣਾ ਹੈ। ਪਰਮਾਤਮਾ ਦੇ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਮੂਲ ਮੰਤਰ' ਵਿਚ ਆਪਣੇ ਵਿਚਾਰ ਅੰਕਿਤ ਕੀਤੇ ਹਨ:

*ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥*
*(ਪੰਨਾ ੧)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਬਾਰੇ ਆਪਣੇ ਵਿਚਾਰਾਂ ਦੀ ਅਭਿਵਿਅਕਤੀ 'ਮੂਲ ਮੰਤਰ' ਵਿਚ ਕਰ ਦਿੱਤੀ ਅਤੇ ਫਿਰ ਆਪਣੀਆਂ ਹੋਰਨਾਂ ਬਾਣੀਆਂ ਵਿਚ ਪਰਮਾਤਮਾ ਦੇ ਇਨ੍ਹਾਂ ਗੁਣਾਂ ਨੂੰ ਬਿਆਨ ਕੀਤਾ ਹੈ। ਗੁਰੂ ਜੀ ਦੇ ਪਰਮਾਤਮਾ ਸਬੰਧੀ ਵਿਚਾਰਾਂ ਨੂੰ ਦੇਖਦਿਆਂ ਉਨ੍ਹਾਂ ਦੀ ਮੁੱਖ ਸੁਰ ਨਿਰਗੁਣ ਬ੍ਰਹਮ ਦੀ ਹੈ ਪਰੰਤੂ ਆਪਣੇ ਵਿਚਾਰਾਂ ਦੇ ਪ੍ਰਗਟਾਵੇ ਲਈ ਉਨ੍ਹਾਂ ਨੇ ਨਿਰਗੁਣ ਬ੍ਰਹਮ ਉੱਪਰ ਕਈ ਗੁਣਾਂ ਨੂੰ ਆਰੋਪਿਤ ਕਰ ਲਿਆ ਹੈ। ਪਰਮਾਤਮਾ ਦੀਆਂ ਮੂਲ-ਮੰਤਰ ਵਿਚ ਅੰਕਿਤ ਅਸੀਮਤਾ ਦੀਆਂ ਧਾਰਨੀ ਵਿਸ਼ੇਸ਼ਤਾਵਾਂ ਨੂੰ ਉਨ੍ਹਾਂ ਦੇ ਪਰਵਰਤੀ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਵਿਚ ਪੇਸ਼ ਕੀਤਾ। ਸ੍ਰੀ ਗੁਰੂ ਅੰਗਦ ਦੇਵ ਜੀ ਵੀ ਆਪਣੀ ਬਾਣੀ ਵਿਚ ਪਰਮਾਤਮਾ ਦੀਆਂ ਵਿਸ਼ੇਸ਼ਤਾਵਾਂ ਨੂੰ ਬਿਆਨ ਕਰਨ ਦਾ ਕਾਰਜ ਕਰਦੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਪਹਿਲੂ ਮੂਰਤੀਮਾਨ ਹੁੰਦਾ ਹੈ। ਗੁਰੂ ਸਾਹਿਬ ਪਰਮਾਤਮਾ ਦੀ ਸਰਬ-ਵਿਆਪਕਤਾ

ਨੂੰ ਨਿਮਨ ਅੰਕਿਤ ਸਲੋਕ ਰਾਹੀਂ ਦਰਸਾਉਂਦੇ ਹਨ:

*ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ॥*
*ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ॥*
*ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ॥* (ਪੰਨਾ ੪੭੫)

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਇਹ ਵਿਚਾਰ ਪ੍ਰਸਤੁਤ ਹੋਇਆ ਹੈ ਕਿ ਪਰਮਾਤਮਾ ਦੁਆਰਾ ਜੀਵਾਂ ਦੀ ਉਤਪਤੀ ਕਰਨ, ਉਨ੍ਹਾਂ ਦਾ ਪਾਲਣ-ਪੋਸ਼ਣ ਅਥਵਾ ਰੱਖਿਆ ਅਤੇ ਅਖ਼ੀਰ 'ਤੇ ਉਨ੍ਹਾਂ ਨੂੰ ਖਤਮ ਕਰਨ ਦਾ ਕਾਰਜ ਵੀ ਪਰਮਾਤਮਾ ਦੁਆਰਾ ਹੀ ਕੀਤਾ ਜਾਂਦਾ ਹੈ। ਗੁਰੂ ਸਾਹਿਬ ਦੇ ਇਹ ਵਿਚਾਰ ਪਰੰਪਰਾਗਤ ਬ੍ਰਾਹਮਣੀ ਵਿਚਾਰਧਾਰਾ ਦਾ ਖੰਡਨ ਕਰਦੇ ਹਨ ਜਿਸ ਅਨੁਸਾਰ ਸ੍ਰਿਸ਼ਟੀ ਦੀ ਉਤਪਤੀ ਬ੍ਰਹਮਾ ਦੁਆਰਾ, ਪਾਲਣ-ਪੋਸ਼ਣ ਵਿਸ਼ਨੂੰ ਦੁਆਰਾ ਅਤੇ ਸੰਘਾਰਨ ਦਾ ਕਾਰਜ ਸ਼ਿਵ ਜੀ ਦੁਆਰਾ ਕੀਤਾ ਜਾਂਦਾ ਹੈ। ਇਸ ਤਰ੍ਹਾਂ ਗੁਰੂ ਸਾਹਿਬ ਨਾ ਕੇਵਲ ਆਪਣੀ ਬਾਣੀ ਰਾਹੀਂ ਅਧਿਆਤਮਿਕ ਵਿਚਾਰਾਂ ਨੂੰ ਹੀ ਪ੍ਰਸਤੁਤ ਕਰਦੇ ਹਨ ਸਗੋਂ ਪਰੰਪਰਾ ਦੇ ਉਲਟ ਨਵੀਨ ਵਿਚਾਰਧਾਰਾ ਦਾ ਸੰਚਾਰ ਵੀ ਕਰਦੇ ਹਨ।

ਸ੍ਰੀ ਗੁਰੂ ਅੰਗਦ ਦੇਵ ਜੀ ਆਪਣੀ ਬਾਣੀ ਰਾਹੀਂ ਪਰਮਾਤਮਾ ਦੇ ਦਿਆਲੂਪਨ ਵਾਲੇ ਸਰੂਪ ਨੂੰ ਵੀ ਅਗਰਭੂਮੀ ਵਿਚ ਲਿਆਉਣ ਦਾ ਕਾਰਜ ਕਰਦੇ ਹਨ। ਪਰਮਾਤਮਾ ਜੇਕਰ ਜੀਵਾਂ ਨੂੰ ਪੈਦਾ ਕਰਦਾ ਹੈ ਤਾਂ ਉਨ੍ਹਾਂ ਦੀ ਪਾਲਣਾ ਲਈ ਉਨ੍ਹਾਂ ਦੇ ਭੋਜਨ ਦਾ ਪ੍ਰਬੰਧ ਵੀ ਨਾਲ ਹੀ ਕਰ ਦਿੰਦਾ ਹੈ। ਗੁਰੂ ਸਾਹਿਬ ਮਨੁੱਖ ਨੂੰ ਚਿੰਤਾਮੁਕਤ ਰਹਿਣ ਦਾ ਉਪਦੇਸ਼ ਦਿੰਦੇ ਹੋਏ ਪਰਮਾਤਮਾ ਦੀ ਮਨੁੱਖਾਂ ਨੂੰ ਪਾਲਣ ਵਾਲੀ ਵਿਸ਼ੇਸ਼ਤਾ ਉੱਪਰ ਵੀ ਜ਼ੋਰ ਦਿੰਦੇ ਹਨ:

*ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥*
*ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥*
*ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥*
*ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥*
*ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥*
*ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥*
*ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥* (ਪੰਨਾ ੯੫੫)

ਅਜਿਹਾ ਸਰਬ-ਸਮਰੱਥ ਪਰਮਾਤਮਾ ਜੋ ਕਿ ਸਾਰੀ ਸ੍ਰਿਸ਼ਟੀ ਦਾ ਕਰਤਾ, ਉਸ ਦਾ ਪਾਲਣਹਾਰ ਅਤੇ ਸੰਘਾਰਕ ਹੈ, ਪ੍ਰਤੀ ਮਨੁੱਖ ਦੀ ਕਿਸ ਕਿਸਮ ਦੀ ਪਹੁੰਚ ਹੋਣੀ ਚਾਹੀਦੀ ਹੈ? ਇਸ ਪ੍ਰਸ਼ਨ ਦੇ ਉੱਤਰ ਵਜੋਂ ਸ੍ਰੀ ਗੁਰੂ ਅੰਗਦ ਦੇਵ ਜੀ ਮਨੁੱਖ ਨੂੰ ਇਹ ਉਪਦੇਸ਼ ਕਰਦੇ ਹਨ ਕਿ ਅਜਿਹੇ ਸਰਬ-ਸ਼ਕਤੀਮਾਨ ਪਰਮਾਤਮਾ ਅੱਗੇ ਕੇਵਲ ਅਰਜ਼ੋਈ ਅਰਦਾਸ ਹੀ ਕੀਤੀ ਜਾ ਸਕਦੀ ਹੈ। ਪਰਮਾਤਮਾ ਨੂੰ ਹੁਕਮ ਨਹੀਂ ਕੀਤਾ

ਜਾ ਸਕਦਾ ਸਗੋਂ ਉਸ ਦਾ ਹੁਕਮ ਮੰਨਣਾ ਪੈਂਦਾ ਹੈ। ਜੇਕਰ ਮਨੁੱਖ ਨੂੰ ਕਿਸੇ ਕਿਸਮ ਦੀ ਸਮੱਸਿਆ ਪੇਸ਼ ਆਵੇ ਤਾਂ ਉਸ ਦਾ ਇੱਕੋ-ਇੱਕ ਹੱਲ ਪਰਮਾਤਮਾ ਅੱਗੇ ਅਰਦਾਸ, ਬੇਨਤੀ ਕਰਨਾ ਹੁੰਦਾ ਹੈ:

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥* (ਪੰਨਾ ੧੦੯੩)

ਗੁਰੂ ਦੀ ਮਹੱਤਤਾ ਨੂੰ ਸਾਰੇ ਧਰਮਾਂ ਵਿਚ ਪ੍ਰਮੁੱਖਤਾ ਨਾਲ ਸਵੀਕਾਰਿਆ ਗਿਆ ਹੈ। ਪਰਮਾਤਮਾ ਅਤੇ ਜੀਵਾਤਮਾ ਦੇ ਮਿਲਾਪ ਵਿਚ ਗੁਰੂ ਦੀ ਭੂਮਿਕਾ ਅਤਿ ਮਹੱਤਵਪੂਰਨ ਹੁੰਦੀ ਹੈ। ਜੀਵਾਤਮਾ ਦਾ ਪਰਮਾਤਮਾ ਨਾਲ ਮੇਲ ਕਰਾਉਣਾ, ਉਸ ਨੂੰ ਸਹੀ ਮਾਰਗ 'ਤੇ ਚੱਲਣ ਲਈ ਪ੍ਰੇਰਿਤ ਕਰਨਾ ਅਤੇ ਵਿਸ਼ੇ-ਵਿਕਾਰਾਂ ਨੂੰ ਖਤਮ ਕਰ ਕੇ ਪਰਮਾਤਮਾ ਦਾ ਨਾਮ ਉਸ ਦੇ ਹਿਰਦੇ ਵਿਚ ਵਸਾਉਣਾ ਗੁਰੂ ਦਾ ਪ੍ਰਮੁੱਖ ਕਾਰਜ ਹੈ। ਗੁਰੂ ਦਾ ਸ਼ਾਬਦਿਕ ਅਰਥ 'ਹਨ੍ਹੇਰੇ ਨੂੰ ਦੂਰ ਕਰਨ ਵਾਲਾ' ਹੈ। ਕਿਸੇ ਜਗਿਆਸੂ ਦੇ ਜੀਵਨ ਵਿੱਚੋਂ ਅਗਿਆਨਤਾ ਦੇ ਹਨ੍ਹੇਰੇ ਨੂੰ ਦੂਰ ਕਰ ਕੇ ਗਿਆਨ ਦਾ ਚਾਨਣ ਫੈਲਾਉਣ ਵਾਲੇ ਨੂੰ ਗੁਰੂ ਕਿਹਾ ਜਾਂਦਾ ਹੈ। ਮਹਾਨ ਕੋਸ਼ ਵਿਚ ਗੁਰੂ ਦੇ ਅਰਥ ਨਿਗਲਣ ਅਤੇ ਸਮਝਾਉਣ ਦੇ ਦਰਸਾਏ ਗਏ ਹਨ। 'ਜੋ ਅਗਯਾਨ ਨੂੰ ਖਾ ਜਾਂਦਾ ਅਤੇ ਸਿੱਖ ਨੂੰ ਤਤ੍ਵਗਯਾਨ ਸਮਝਾਉਂਦਾ ਹੈ ਉਹ ਗੁਰੂ ਹੈ।[1] ਪਰਮਾਤਮਾ ਨਾਲੋਂ ਵਿਛੜੀ ਹੋਈ ਜੀਵਾਤਮਾ ਦੇ ਉਸ ਨਾਲ ਪੁਨਰ-ਮੇਲ ਵਿਚ ਵੀ ਗੁਰੂ ਹੀ ਮਾਧਿਅਮ ਬਣਦਾ ਹੈ। ਪਰਮਾਤਮਾ ਦੀ ਸੋਝੀ ਮਨੁੱਖ ਨੂੰ ਆਪਣੇ ਆਪ ਨਹੀਂ ਹੋ ਸਕਦੀ। ਉਸ ਨੂੰ ਅਜਿਹੀ ਸੂਝ ਗੁਰੂ ਹੀ ਆਪਣੀ ਯੋਗ ਅਗਵਾਈ ਹੇਠ ਪ੍ਰਦਾਨ ਕਰਦਾ ਹੈ। ਅਧਿਆਤਮਿਕ ਵਿਕਾਸ ਲਈ ਗੁਰੂ ਦੀ ਅਗਵਾਈ ਲਾਜ਼ਮੀ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਗੁਰੂ ਦੀ ਮਹਿਮਾ ਗਾਈ ਗਈ ਹੈ। ਉਨ੍ਹਾਂ ਦੀ ਬਾਣੀ ਵਿਚ ਗੁਰੂ ਬਾਰੇ ਜਿਹੜੇ ਵਿਚਾਰ ਮਿਲਦੇ ਹਨ, ਉਨ੍ਹਾਂ ਨੂੰ ਗੁਰਮਤਿ ਕਾਵਿ ਵਿਚ ਗੁਰੂ ਪ੍ਰਤੀ ਸ਼ਰਧਾ ਦੀ ਸਿਖਰ ਕਿਹਾ ਜਾ ਸਕਦਾ ਹੈ। ਉਨ੍ਹਾਂ ਦੀ ਬਾਣੀ ਦਾ ਅਧਿਐਨ ਕੀਤਿਆਂ ਇਕ ਮਹੱਤਵਪੂਰਨ ਨੁਕਤਾ ਇਹ ਉਭਰਦਾ ਹੈ ਕਿ ਉਨ੍ਹਾਂ ਦੀ ਬਾਣੀ ਵਿਚ ਗੁਰੂ ਦਾ ਸੰਸਥਾਗਤ ਸਰੂਪ ਅਭਿਵਿਅਕਤ ਹੋਇਆ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਸਾਹਮਣੇ ਸੰਸਥਾਗਤ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਸਨ, ਇਸ ਲਈ ਆਪ ਜੀ ਦੀ ਬਾਣੀ ਵਿਚ ਸੰਸਥਾਗਤ ਗੁਰੂ ਦੀ ਗੱਲ ਅਧਿਕ ਹੋਈ ਹੈ।[2] ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਆਪ ਜੀ ਦੇ ਗੁਰੂ ਸਨ। ਉਨ੍ਹਾਂ ਪ੍ਰਤੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਨ ਵਿਚ ਅਥਾਹ ਪਿਆਰ, ਸਤਿਕਾਰ ਸੀ। ਇਸ ਪਿਆਰ, ਸਤਿਕਾਰ ਦਾ ਪ੍ਰਗਟਾਵਾ ਉਨ੍ਹਾਂ ਦੀ ਬਾਣੀ ਵਿੱਚੋਂ ਸਹਿਜੇ ਹੀ ਪਛਾਣਿਆ ਜਾ ਸਕਦਾ ਹੈ। ਇਹ ਧਾਰਨਾ ਆਮ ਪ੍ਰਚਲਿਤ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ-ਜੋਤ ਸਮਾਏ ਤਾਂ ਆਪ ਜੀ ਨੇ ਆਪਣੀ ਬਿਹਬਲਤਾ ਅਤੇ ਵੈਰਾਗ ਦਾ ਪ੍ਰਗਟਾਵਾ ਨਿਮਨ ਅੰਕਿਤ

ਸਲੋਕ ਰਾਹੀਂ ਕੀਤਾ:

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਾਰਿ ਚਲਿਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥* (ਪੰਨਾ ੮੩)

ਮਨੁੱਖੀ ਸਰੀਰ ਵਿਚਲਾ ਮਨ ਹੀ ਅਸਲ ਵਿਚ ਉਸ ਦੇ ਦੁੱਖ-ਸੁੱਖ ਲਈ ਜ਼ਿੰਮੇਵਾਰ ਹੁੰਦਾ ਹੈ। ਜੇਕਰ ਮਨ-ਮਾਇਆ ਨੂੰ ਤਿਆਗ ਕੇ ਪਰਮਾਤਮਾ ਦੀ ਭਗਤੀ ਵਿਚ ਲੀਨ ਹੋ ਜਾਵੇ ਤਾਂ ਮੁਕਤੀ ਦਾ ਦਰਵਾਜ਼ਾ ਖੁੱਲ੍ਹ ਸਕਦਾ ਹੈ। ਪਰੰਤੂ ਇੱਥੇ ਸਵਾਲ ਉੱਠਦਾ ਹੈ ਕਿ ਮਨ ਨੂੰ ਮੋਹ ਮਾਇਆ ਤੋਂ ਕਿਵੇਂ ਉਪਰਾਮ ਕੀਤਾ ਜਾਵੇ? ਜਦੋਂ ਮਨੁੱਖ ਆਪਣੇ ਮਨ ਨੂੰ ਸਾਧਣ ਵੱਲ ਅਗਰਸਰ ਹੁੰਦਾ ਹੈ ਤਾਂ ਉਸ ਦੀ ਸਭ ਤੋਂ ਵੱਧ ਸਹਾਇਤਾ ਗੁਰੂ ਹੀ ਕਰਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵਾਰ ਸਾਰੰਗ ਵਿਚਲੇ ਆਪਣੇ ਇਕ ਸਲੋਕ ਵਿਚ ਇਸ ਦੀ ਪੇਸ਼ਕਾਰੀ ਇਕ ਰੂਪਕ ਰਾਹੀਂ ਕੀਤੀ ਹੈ। ਮਾਇਆ ਰੂਪੀ ਤਾਲੇ ਨਾਲ ਬੰਦ ਹੋਏ ਮਨ ਦੇ ਦਰਵਾਜ਼ੇ ਨੂੰ ਖੋਲ੍ਹਣ ਲਈ ਗੁਰੂ ਨੂੰ ਕੁੰਜੀ ਦੱਸਿਆ ਹੈ। ਗੁਰੂ ਤੋਂ ਇਲਾਵਾ ਹੋਰ ਕੋਈ ਵੀ ਇਹ ਕਾਰਜ ਨਹੀਂ ਕਰ ਸਕਦਾ:

*ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥*
(ਪੰਨਾ ੧੨੩੭)

ਉਪਰੋਕਤ ਕਥਨ ਤੋਂ ਸਪੱਸ਼ਟ ਹੈ ਕਿ ਗੁਰੂ ਹੀ ਮਨੁੱਖ ਨੂੰ ਮੋਹ-ਮਾਇਆ ਤੋਂ ਨਿਰਲੇਪ ਕਰਨ ਵਿਚ ਮਹੱਤਵਪੂਰਨ ਭੂਮਿਕਾ ਅਦਾ ਕਰਦਾ ਹੈ ਅਤੇ ਉਸ ਨੂੰ ਸੱਚੇ ਪਰਮਾਤਮਾ ਦੀ ਪਛਾਣ ਕਰਾ ਕੇ ਜੀਵਨ-ਮੁਕਤ ਕਰਦਾ ਹੈ। ਪਰ ਜੇ ਸੱਚਾ ਗੁਰੂ ਨਾ ਮਿਲੇ ਤਾਂ ਸਥਿਤੀ ਕਿਸ ਪ੍ਰਕਾਰ ਦੀ ਹੋਵੇਗੀ? ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਸ ਸਥਿਤੀ ਦਾ ਵਰਣਨ ਪ੍ਰਭਾਵਸ਼ਾਲੀ ਢੰਗ ਨਾਲ ਕੀਤਾ ਹੈ। ਆਸਾ ਕੀ ਵਾਰ ਵਿਚ ਉਨ੍ਹਾਂ ਦਾ ਨਿਮਨ ਲਿਖਤ ਸਲੋਕ ਅਜਿਹੀ ਸਥਿਤੀ ਦੀ ਪੇਸ਼ਕਾਰੀ ਕਰਦਾ ਹੈਂ:

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥* (ਪੰਨਾ ੪੬੩)

ਸ੍ਰੀ ਗੁਰੂ ਅੰਗਦ ਦੇਵ ਜੀ ਆਪਣੀ ਬਾਣੀ ਵਿਚ ਜਿਹੜੇ ਗੁਰੂ ਦੀ ਪ੍ਰਾਪਤੀ ਉੱਪਰ ਬਲ ਦਿੰਦੇ ਹਨ ਉਹ ਗੁਰੂ ਪੂਰਨ ਸਮਰੱਥ ਹੈ। ਅਜਿਹਾ ਗੁਰੂ ਚੰਗੇ ਕਰਮਾਂ ਨਾਲ ਹੀ ਮਿਲਦਾ ਹੈ ਅਤੇ ਉਸ ਦੀ ਕਿਰਪਾ-ਦ੍ਰਿਸ਼ਟੀ ਨਾਲ ਹੀ ਪੂਰਨ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ:

*ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ॥*
*ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥* (ਪੰਨਾ ੧੪੬)

ਪਰਮਾਤਮਾ ਦੀ ਪ੍ਰਾਪਤੀ ਗੁਰੂ ਦੇ ਰਾਹੀਂ ਹੀ ਹੁੰਦੀ ਹੈ। ਗੁਰੂ ਹੀ ਆਪਣੀ ਕਿਰਪਾ ਦੁਆਰਾ ਮਨੁੱਖ ਨੂੰ ਪਰਮਾਤਮਾ ਦਾ ਮਿਲਾਪ ਹਾਸਲ ਕਰਵਾ ਸਕਦਾ ਹੈ।

ਪਰੰਤੂ ਗੁਰੂ ਦੇ ਦੱਸੇ ਮਾਰਗ 'ਤੇ ਚੱਲਣਾ ਵੀ ਬਹੁਤ ਔਖਾ ਕਾਰਜ ਹੈ। ਗੁਰੂ ਦੁਆਰਾ ਦਰਸਾਏ ਮਾਰਗ ਉੱਪਰ ਕੇਵਲ ਗੁਰਮੁਖ ਹੀ ਚੱਲ ਸਕਦਾ ਹੈ। ਗੁਰਮਤਿ ਵਿਚਾਰਧਾਰਾ ਵਿਚ ਗੁਰਮੁਖ ਦਾ ਸੰਕਲਪ ਅਤੀ ਮਹੱਤਵਪੂਰਨ ਸਥਾਨ ਰੱਖਦਾ ਹੈ। ਗੁਰਮੁਖ ਦਾ ਸ਼ਾਬਦਿਕ ਅਰਥ ਉਸ ਮਨੁੱਖ ਤੋਂ ਹੈ ਜਿਸ ਦਾ ਮੁਖ ਗੁਰੂ ਵੱਲ ਹੋਵੇ। ਜਿਹੜਾ ਮਨੁੱਖ ਮੋਹ-ਮਾਇਆ ਤੋਂ ਨਿਰਲੇਪ ਹੋ ਕੇ ਆਪਣੇ ਹਿਰਦੇ ਵਿਚ ਪ੍ਰਭੂ-ਪਰਮਾਤਮਾ ਦਾ ਨਾਮ ਵਸਾਉਂਦਾ ਹੈ ਉਸ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਦਾ ਹੈ ਉਸ ਨੂੰ ਗੁਰਮੁਖ ਆਖਿਆ ਜਾਂਦਾ ਹੈ। ਗੁਰੂ ਸਾਹਿਬ ਨੇ ਅਜਿਹੇ ਗੁਰਮੁਖ ਵਿਅਕਤੀ ਨੂੰ ਉੱਚਾ ਦਰਜਾ ਦਿੱਤਾ ਹੈ। ਅਜਿਹਾ ਗੁਰਮੁਖ ਮਨੁੱਖ ਹੀ ਪਰਮਾਤਮਾ ਨਾਲ ਮਿਲਾਪ ਦਾ ਅਨੰਦ ਮਾਣ ਸਕਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਗੁਰਮੁਖ ਵਿਅਕਤੀ ਲਈ 'ਸੁਜਾਖੇ' ਸ਼ਬਦ ਦਾ ਪ੍ਰਯੋਗ ਹੋਇਆ ਹੈ।

*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥* (ਪੰਨਾ ੯੫੪)

ਸੁਜਾਖਾ ਅਥਵਾ ਗੁਰਮੁਖ ਵਿਅਕਤੀ ਮੋਹ-ਮਾਇਆ ਵਿਚ ਖ਼ਚਿਤ ਨਹੀਂ ਹੁੰਦਾ ਸਗੋਂ ਪ੍ਰਭੂ ਪ੍ਰੇਮ ਵਿਚ ਰੰਗਿਆ ਹੋਇਆ ਪਰਮਾਤਮਾ ਪ੍ਰਾਪਤੀ ਦੇ ਮਾਰਗ ਉੱਪਰ ਅਗਰਸਰ ਰਹਿੰਦਾ ਹੈ। ਜਿੱਥੇ ਗੁਰਮੁਖ ਸਕਾਰਾਤਮਕ ਭਾਵਨਾ ਵਾਲਾ ਸ਼ਬਦ ਹੈ,ਉੱਥੇ ਮਨਮੁਖ ਮਨ ਦੀ ਪ੍ਰਕ੍ਰਿਤੀ ਸਕਾਰਾਤਮਕ ਪ੍ਰਭਾਵ ਵਾਲੀ ਹੈ। ਗੁਰਮੁਖ ਜਿੱਥੇ ਗੁਰੂ ਨੂੰ ਮੁੱਖ ਰੱਖਦਾ ਹੈ ਉੱਥੇ ਮਨਮੁਖ ਮਨ ਨੂੰ ਮੁੱਖ ਰੱਖਣ ਵਾਲਾ ਹੁੰਦਾ ਹੈ। ਮਨਮੁਖ ਵਿਅਕਤੀ ਸਾਰਾ ਕੁਝ ਜਾਣਦਾ-ਬੁਝਦਾ ਵੀ ਮੋਹ ਮਾਇਆ ਵਿਚ ਗ਼ਲਤਾਨ ਰਹਿੰਦਾ ਹੈ। ਅਜਿਹਾ ਮਨਮੁਖ ਵਿਅਕਤੀ 'ਕਰਤੇ' ਨੂੰ ਭੁਲਾ ਕੇ 'ਕਿਰਤ' ਨਾਲ ਆਪਣਾ ਨਾਤਾ ਜੋੜ ਲੈਂਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਅਜਿਹੇ ਮਨਮੁਖ ਵਿਅਕਤੀ ਨੂੰ ਅੰਨ੍ਹਾ ਕਹਿੰਦੇ ਹਨ:

*ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥* (ਪੰਨਾ ੯੫੪)

ਗੁਰੂ ਸਾਹਿਬ ਦੁਨਿਆਵੀ ਅੰਨ੍ਹਿਆਂ ਦੇ ਸੰਕਲਪ ਦਾ ਖੰਡਨ ਕਰਦੇ ਹੋਏ ਆਤਮਿਕ ਤੌਰ 'ਤੇ ਅੰਨ੍ਹੇ ਹੋਏ ਵਿਅਕਤੀ ਦਾ ਜ਼ਿਕਰ ਕਰਦੇ ਹਨ। ਗੁਰੂ ਸਾਹਿਬ ਅਨੁਸਾਰ ਅੰਨ੍ਹੇ ਉਹ ਨਹੀਂ ਜਿਨ੍ਹਾਂ ਦੀਆਂ ਅੱਖਾਂ ਨਹੀਂ ਬਲਕਿ ਅਸਲ ਅੰਨ੍ਹੇ ਤਾਂ ਉਹ ਹਨ ਜੋ ਅੱਖਾਂ ਹੋਣ ਦੇ ਬਾਵਜੂਦ ਪਰਮਾਤਮਾ ਤੋਂ ਦੂਰੀ ਬਣਾਈ ਰੱਖਦੇ ਹਨ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਮਾਇਆ ਦੇ ਸੰਕਲਪ ਦੀ ਪ੍ਰਸਤੁਤੀ ਵੀ ਹੋਈ ਹੈ।ਮਾਇਆ ਦਾ ਸਿਧਾਂਤ ਭਾਰਤੀ ਦਰਸ਼ਨ ਵਿਚ ਮਹੱਤਵਪੂਰਨ ਸਥਾਨ ਰੱਖਦਾ ਹੈ। ਮਾਇਆ ਬਾਰੇ ਵੱਖ-ਵੱਖ ਧਰਮਾਂ ਵਿਚ ਭਿੰਨਤਾਵਾਂ ਵਾਲੇ ਵਿਚਾਰ ਪ੍ਰਚਲਿਤ ਰਹੇ ਹਨ ਪਰੰਤੂ ਸਾਰੇ ਧਰਮ ਇਸ ਗੱਲ ਉੱਪਰ ਇੱਕਮਤ ਹਨ ਕਿ ਮਾਇਆ ਇਕ ਨਕਾਰਾਤਮਕ ਪ੍ਰਭਾਵ ਵਾਲੀ ਸ਼ਕਤੀ ਹੈ। ਇਹ ਜੀਵਾਤਮਾ ਨੂੰ ਆਪਣੇ ਜਾਲ ਵਿਚ ਫਸਾ ਕੇ ਉਸ ਨੂੰ ਪਰਮਾਤਮਾ ਕੋਲੋਂ ਦੂਰ ਕਰਦੀ ਹੈ। ਚਾਹੇ

ਮਾਇਆ ਵੀ ਪਰਮਾਤਮਾ ਦੁਆਰਾ ਹੀ ਸਿਰਜਿਤ ਹੈ ਪਰੰਤੂ ਭਟਕੇ ਹੋਏ ਮਨੁੱਖ ਇਸ ਨੂੰ ਹੀ ਸੱਚ ਮੰਨ ਲੈਂਦੇ ਹਨ। ਉਹ ਇਸ ਦੇ ਕਰਤਾ ਪ੍ਰਭੂ ਪਰਮਾਤਮਾ ਦੇ ਨਾਮ ਨੂੰ ਵਿਸਾਰ ਦਿੰਦੇ ਹਨ। ਗੁਰਮਤਿ ਵਿਚਾਰਧਾਰਾ ਅਨੁਸਾਰ ਮਾਇਆ ਸੰਸਾਰ ਜਾਂ ਸ੍ਰਿਸ਼ਟੀ ਦੀ ਰਚਨਾ ਦੇ ਕਿਸੇ ਅਗਿਆਤ ਕਾਰਨ ਅਤੇ ਇਸ ਦੇ ਮਿਥਿਆ ਜਾਂ ਅਸਥਿਰ ਹੋਣ ਦੇ ਰਹੱਸਮਈ ਪ੍ਰਸ਼ਨ ਦਾ ਸੂਚਕ ਸ਼ਬਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਇਆ ਨੂੰ ਇਕ ਅਜਿਹੀ ਸ਼ਕਤੀ ਵਜੋਂ ਪਰਿਭਾਸ਼ਿਤ ਕੀਤਾ ਗਿਆ ਹੈ ਜਿਹੜੀ ਸਾਨੂੰ ਬ੍ਰਹਮ ਕੋਲੋਂ ਦੂਰ ਕਰਦੀ ਹੈ। ਜੀਵ ਇਸ ਦੇ ਪ੍ਰਭਾਵ ਨਾਲ ਪਰਮਾਤਮਾ ਨੂੰ ਭੁਲਾ ਦਿੰਦਾ ਹੈ। ਇਸ ਦੀ ਕੋਈ ਵੱਖਰੀ ਹੋਂਦ ਨਹੀਂ ਹੈ। ਇਹ ਪਰਮਾਤਮਾ ਦੁਆਰਾ ਹੀ ਪੈਦਾ ਕੀਤੀ ਗਈ ਹੈ।[੩] ਗੁਰੂ ਸਾਹਿਬਾਨ ਅਨੁਸਾਰ ਇਹ ਸਾਰਾ ਦ੍ਰਿਸ਼ਟਮਾਨ ਪਾਸਾਰ ਮਾਇਆ ਹੈ। ਇਹ ਬ੍ਰਹਮ ਰਚਿਤ ਹੈ। ਇਹ ਸਾਰੀ ਮਾਇਆ ਉਸ ਦੇ ਅਧੀਨ ਹੈ ਅਤੇ ਇਸ ਦੀ ਆਪਣੀ ਸੁੰਤਤਰ ਹੋਂਦ ਨਹੀਂ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਬਾਣੀ ਵਿਚ ਮਾਨਵ ਨੂੰ ਮਾਇਆ ਤੋਂ ਬਚਣ ਦਾ ਉਪਦੇਸ਼ ਵਾਰ-ਵਾਰ ਦ੍ਰਿੜ੍ਹਾਇਆ ਗਿਆ ਹੈ। ਅਸਲ ਵਿਚ ਜੀਵਾਤਮਾ ਨੂੰ ਪਰਮਾਤਮਾ ਤੋਂ ਵਿਛੋੜਨ ਵਾਲੀ ਸ਼ਕਤੀ ਮਾਇਆ ਹੀ ਹੈ। ਮਨੁੱਖ ਨੂੰ ਮਾਇਆ ਤੋਂ ਬਚਣ ਦਾ ਉਪਦੇਸ਼ ਦਿੰਦਿਆਂ ਸ੍ਰੀ ਗੁਰੂ ਅੰਗਦ ਦੇਵ ਜੀ ਆਪਣੀ ਬਾਣੀ ਵਿਚ ਨਿਮਨ ਅੰਕਿਤ ਕਥਨ ਕਰਦੇ ਹਨ:

*ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ॥*
*ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ॥* *(ਪੰਨਾ ੨੮੭)*

ਮਾਇਆ ਵਿਚ ਖ਼ਚਿਤ ਹੋਇਆ ਮਨਮੁਖੀ ਜੀਵ ਪਰਮਾਤਮਾ ਦੇ ਨਾਮ ਨੂੰ ਵਿਸਾਰ ਕੇ ਅਨੇਕਾਂ ਵਿਕਾਰਾਂ ਵਿਚ ਗ਼ਲਤਾਨ ਰਹਿੰਦਾ ਹੈ। ਇਨ੍ਹਾਂ ਵਿਕਾਰਾਂ ਵਿੱਚੋਂ ਹੀ ਇਕ ਪ੍ਰਮੁੱਖ ਵਿਕਾਰ ਹਉਮੈ ਹੈ। "ਸਿੱਖ ਜੀਵਨ-ਜਾਚ ਵਿਚ ਹਉਮੈ ਨੂੰ ਹਿਰਦੇ ਅਤੇ ਮਨ ਦਾ ਸਭ ਤੋਂ ਭਿਆਨਕ ਰੋਗ ਸਮਝਿਆ ਗਿਆ ਹੈ। ਜਿਸ ਨੂੰ ਜਿੰਨੀ ਜਲਦੀ ਹੋ ਸਕੇ ਮਿਟਾਉਣਾ ਜ਼ਰੂਰੀ ਹੈ। ਅਭਿਮਾਨ, ਅਹੰਕਾਰ, ਖ਼ੁਦੀ ਗੁਮਾਨ ਵਰਗੇ ਸ਼ਬਦ ਹਉਮੈ ਦੇ ਸਮਅਰਥੀ ਲੱਗਦੇ ਹਨ। ਬਾਰੀਕੀ ਨਾਲ ਵੇਖਿਆ ਜਾਵੇ ਤਾਂ 'ਸਿਧ ਗੋਸਟਿ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਦੁਨੀਆ ਅਤੇ ਦੁਨਿਆਵੀ ਰਿਸ਼ਤੇ ਹਉਮੈ 'ਚੋਂ ਪੈਦਾ ਹੁੰਦੇ ਹਨ ਅਤੇ ਦਰਅਸਲ ਹਉਮੈ ਹੀ ਸੰਸਾਰ ਦੀ ਰਚਨਾ ਦਾ ਮੂਲ ਕਾਰਣ ਹੈ।[੪] ਸ੍ਰੀ ਗੁਰੂ ਅੰਗਦ ਦੇਵ ਜੀ ਵੀ ਹਉਮੈ ਸਬੰਧੀ ਆਪਣੇ ਵਿਚਾਰ ਨਿਮਨ ਅੰਕਿਤ ਅਨੁਸਾਰ ਪ੍ਰਸਤੁਤ ਕਰਦੇ ਹਨ:

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥*
*ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥*

*ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥*
*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥ (ਪੰਨਾ ੪੬੬)*

ਗੁਰੂ ਸਾਹਿਬ ਅਨੁਸਾਰ ਹਉਮੈ ਇਕ ਅਜਿਹਾ ਰੋਗ ਹੈ ਜਿਸ ਵਿਚ ਸਾਰਾ ਸੰਸਾਰ ਗ੍ਰਸਿਆ ਹੋਇਆ ਹੈ। ਮਨੁੱਖ ਹਉਮੈ ਦੇ ਅਧੀਨ ਹੋ ਕੇ ਅਨੇਕਾਂ ਜੂਨੀਆਂ ਵਿਚ ਭਟਕਦਾ ਫਿਰਦਾ ਹੈ। ਉਹ ਮਨੁੱਖ ਨੂੰ ਹਉਮੈ ਤੋਂ ਬਚਣ ਦਾ ਉਪਦੇਸ਼ ਕਰਦੇ ਹਨ। ਗੁਰੂ ਜੀ ਅਨੁਸਾਰ ਹਉਮੈ ਤੋਂ ਬਚਣ ਦਾ ਸਾਧਨ ਵੀ ਇਸੇ ਹਉਮੈ ਵਿਚ ਹੀ ਲੁਕਿਆ ਹੋਇਆ ਹੈ।

ਸਿੱਖ ਧਰਮ ਵਿਚ ਸੇਵਾ ਦਾ ਵੀ ਅਤਿਅਧਿਕ ਮਹੱਤਵ ਹੈ। ਸੇਵਾ ਕਰਨ ਦੇ ਨਾਲ ਹੀ ਪਰਮਾਤਮਾ ਦੀ ਪ੍ਰਾਪਤੀ ਦੇ ਮਾਰਗ ਉੱਪਰ ਚੱਲਿਆ ਜਾ ਸਕਦਾ ਹੈ। ਸੱਚੇ ਮਨ ਨਾਲ ਗੁਰੂ ਦੀ ਕੀਤੀ ਸੇਵਾ ਹੀ ਮਨੁੱਖ ਨੂੰ ਪ੍ਰਭੂ ਮਿਲਾਪ ਦਾ ਮੌਕਾ ਪ੍ਰਦਾਨ ਕਰਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਵੀ ਆਪਣੀ ਬਾਣੀ ਵਿਚ 'ਸੇਵਾ' ਦੇ ਸੰਕਲਪ ਸਬੰਧੀ ਸਮਝਾਉਂਦਿਆਂ ਸੇਵਾ ਕਰਨ ਵਾਲੇ ਨੂੰ 'ਅਸਲੀ ਸੇਵਕ' ਬਣਨ ਦਾ ਮਾਰਗ ਦਰਸਾਉਂਦੇ ਹਨ:

*ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥*
*ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥ (ਪੰਨਾ ੪੭੫)*

ਸੇਵਾ ਕਰਨ ਦਾ ਇਕ ਵਿਧੀ-ਵਿਧਾਨ ਪ੍ਰਸਤੁਤ ਕਰਦਿਆਂ ਸ੍ਰੀ ਗੁਰੂ ਅੰਗਦ ਦੇਵ ਜੀ ਦੱਸਦੇ ਹਨ ਕਿ ਕੇਵਲ ਤਨ ਨਾਲ ਕੀਤੀ ਸੇਵਾ ਹੀ ਪ੍ਰਵਾਨ ਨਹੀਂ ਹੁੰਦੀ ਸਗੋਂ ਤਨ ਦੇ ਨਾਲ-ਨਾਲ ਮਨ ਵੀ ਪੂਰਨ ਰੂਪ ਵਿਚ ਮਾਲਕ ਦੇ ਪ੍ਰਤੀ ਸਮਰਪਿਤ ਹੋਣਾ ਚਾਹੀਦਾ ਹੈ। ਬਿਨਾਂ ਕਿਸੇ ਡਰ ਭਉ ਦੇ ਪ੍ਰੇਮ ਭਾਵਨਾ ਨਾਲ ਕੀਤੀ ਸੇਵਾ ਹੀ ਆਖਿਰਕਾਰ ਪ੍ਰਵਾਨ ਹੁੰਦੀ ਹੈ। ਅਜਿਹੀ ਕਿਸਮ ਦੀ ਸੇਵਾ ਕੇਵਲ ਗੁਰਮੁਖ ਵਿਅਕਤੀ ਹੀ ਕਰ ਸਕਦਾ ਹੈ ਜੋ ਆਪਣੇ ਆਪ ਨੂੰ ਪੂਰਨ ਰੂਪ ਵਿਚ ਪ੍ਰਭੂ ਪਿਆਰ ਵਿਚ ਲੀਨ ਕਰ ਲੈਂਦਾ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਰਚਿਤ ਬਾਣੀ ਆਪਣੇ ਸਮਕਾਲੀਨ ਹਾਲਾਤ ਨਾਲ ਵੀ ਵਾਬਸਤਾ ਹੁੰਦੀ ਹੈ। ਮੱਧਕਾਲੀਨ ਕਾਲਖੰਡ ਵਿਚ ਸਮਾਜ-ਸੱਭਿਆਚਾਰਕ ਪਰਿਸਥਿਤੀਆਂ ਇਸ ਕਿਸਮ ਦੀਆਂ ਬਣ ਚੁੱਕੀਆਂ ਸਨ ਕਿ ਚੰਗੀ ਸੋਚ, ਨੇਕ-ਨੀਤੀ ਵਾਲੇ ਮਨੁੱਖ ਦਾ ਸਮਾਜ ਵਿਚ ਕੋਈ ਸਤਿਕਾਰ ਨਹੀਂ ਸੀ, ਇਸ ਦੇ ਮੁਕਾਬਲੇ ਸਦਗੁਣਾਂ ਤੋਂ ਵਿਹੂਣੇ ਅਤੇ ਕਦਾਚਾਰੀ ਲੋਕਾਂ ਦੀ ਸਮਾਜ ਵਿਚ ਪ੍ਰਤਿਸ਼ਠਾ ਕਾਇਮ ਹੋ ਚੁੱਕੀ ਸੀ। ਗੁਰੂ ਸਾਹਿਬ ਅਜਿਹੇ ਹਾਲਾਤ ਦਾ ਵਰਣਨ ਇਸ ਪ੍ਰਕਾਰ ਕਰਦੇ ਹਨ:

*ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ॥*

*ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥*
*ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ॥*
*ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ॥* *(ਪੰਨਾ ੧੨੮੮)*

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਲੋਕ-ਪੱਖੀ ਵਿਚਾਰਧਾਰਾ ਦੀ ਧਾਰਨੀ ਹੁੰਦੀ ਹੋਈ ਆਮ ਲੋਕਾਂ ਨੂੰ ਸੰਬੋਧਿਤ ਹੁੰਦੀ ਹੈ। ਕਿਉਂਕਿ ਗੁਰੂ ਸਾਹਿਬ ਦਾ ਮੂਲ ਮਨੋਰਥ ਆਮ ਜਨਤਾ ਨੂੰ ਵਿਕਾਰਾਂ ਤੋਂ ਮੁਕਤ ਕਰ ਕੇ ਪਰਮਾਤਮਾ ਦੇ ਸੱਚੇ ਮਾਰਗ ਉੱਪਰ ਪਾਉਣਾ ਸੀ। ਇਸ ਲਈ ਉਨ੍ਹਾਂ ਨੇ ਜਨ-ਸਧਾਰਨ ਨੂੰ ਸੌਖਿਆਂ ਸਮਝ ਆ ਜਾਣ ਵਾਲੀ ਭਾਸ਼ਾ ਵਿਚ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕੀਤਾ। ਆਮ ਜਨਤਾ ਤਕ ਸੰਚਾਰ ਕਰਨ ਲਈ ਉਨ੍ਹਾਂ ਦੀ ਭਾਸ਼ਾ ਵਿਚ ਆਪਣੇ ਵਿਚਾਰਾਂ ਨੂੰ ਪ੍ਰਸਤੁਤ ਕਰਨ ਦੇ ਸਿੱਟੇ ਵਜੋਂ ਉਨ੍ਹਾਂ ਦੀ ਬਾਣੀ ਵਿਚ ਕਈ ਅਜਿਹੇ ਕਥਨ ਵੀ ਆ ਗਏ ਹਨ ਜੋ ਕਿ ਆਮ ਜਨਤਾ ਦੀ ਬੋਲੀ ਵਿਚ ਰਚ-ਮਿਚ ਕੇ ਅਖਾਣਾਂ ਦਾ ਦਰਜਾ ਪ੍ਰਾਪਤ ਕਰ ਗਏ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਆਏ ਇਹ ਕਥਨ ਇਸ ਪ੍ਰਕਾਰ ਹਨ:

*- ਮੰਞ੍ਹੀ ਹੋਇ ਅਠੂਹਿਆ ਨਾਗੀ ਲਗੈ ਜਾਇ॥*
*ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ॥* *(ਪੰਨਾ ੧੪੮)*
*- ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥* *(ਪੰਨਾ ੪੬੩)*
*- ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥* *(ਪੰਨਾ ੪੬੬)*
*- ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥* *(ਪੰਨਾ ੪੭੪)*
*- ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥* *(ਪੰਨਾ ੪੭੪)*
*- ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥* *(ਪੰਨਾ ੪੭੮)*
*- ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥*
*ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ॥* *(ਪੰਨਾ ੪੭੪)*
*- ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*
*ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥* *(ਪੰਨਾ ੬੫੩)*
*- ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ॥* *(ਪੰਨਾ ੯੫੪)*
*- ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥* *(ਪੰਨਾ ੯੫੫)*

ਸਮੁੱਚੀ ਵਿਚਾਰ ਚਰਚਾ ਉਪਰੰਤ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਵੱਖ-ਵੱਖ ਪਰਿਪੇਖਾਂ ਨੂੰ ਆਪਣੇ ਕਲੇਵਰ ਵਿਚ ਲੈਂਦੀ ਹੈ। ਗੁਰੂ ਸਾਹਿਬ ਆਪਣੀ ਬਾਣੀ ਵਿਚ ਅਧਿਆਤਮਿਕ ਚਿੰਤਨ ਦੇ ਨਾਲ-ਨਾਲ ਸਮਕਾਲੀਨ ਸਮਾਜ-ਸੱਭਿਆਚਾਰਕ ਸਥਿਤੀਆਂ, ਪਰਿਸਥਿਤੀਆਂ ਨੂੰ ਪ੍ਰਸਤੁਤ ਕਰਨ ਦਾ ਵੀ ਕਾਰਜ ਕਰਦੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਕੇਵਲ ਇੱਥੋਂ ਤਕ ਹੀ ਸੀਮਤ ਨਹੀਂ

ਰਹਿੰਦੇ ਸਗੋਂ ਆਪਣੀ ਬਾਣੀ ਰਾਹੀਂ ਮਨੁੱਖ ਦਾ ਸਹੀ ਮਾਰਗ-ਦਰਸ਼ਨ ਵੀ ਕਰਦੇ ਹਨ। ਗੁਰੂ ਸਾਹਿਬ ਦੀ ਬਾਣੀ ਭਾਵੇ ਗਿਣਾਤਮਕ ਪੱਖ ਤੋਂ ਥੋੜੀ ਮਾਤਰਾ ਵਿਚ ਹੈ ਪਰੰਤੂ ਇਸ ਦੇ ਗੁਣਾਤਮਕ ਪੱਖ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ।

**ਹਵਾਲੇ ਤੇ ਟਿੱਪਣੀਆਂ:**

*੧) ਭਾਈ ਕਾਨ੍ਹ ਸਿੰਘ ਨਾਭਾ, ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਨੈਸ਼ਨਲ ਬੁੱਕ ਸ਼ਾਪ ਦਿੱਲੀ,੨੦੦੪ ਸਫਾ ੪੧੫*

*੨) ਡਾ.ਰਤਨ ਸਿੰਘ ਜੱਗੀ ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ (ਭਾਗ ਦੂਜਾ) ਪੰਜਾਬੀ ਯੂਨੀਵਰਸਿਟੀ ਪਟਿਆਲਾ, ਸਫਾ ੫੭*

*੩) Surinder Singh Kohli, outlines of sikh Thought, punjabi Parkashak, New Delhi, 1966, p.32*

*੪) ਡਾ.ਜੋਧ ਸਿੰਘ, ਗੁਰੂ ਅੰਗਦ ਦੇਵ ਜੀ ਦਾ ਪੂਰਨ ਸਮਰਪਣ ਦਾ ਫ਼ਲਸਫ਼ਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੭ ਸਫਾ ੨੬.*

---

## *...ਸ੍ਰੀ ਪੰਜਾ ਸਾਹਿਬ ਦਾ ਵੈਸਾਖੀ ਜੋੜ-ਮੇਲਾ* (ਸਫ਼ਾ ੨੧ ਦਾ ਬਾਕੀ)

ਵਹਿੰਗੀਆਂ ਨਾਲ ਪਾਣੀ ਢੋਣਾ ਅਤੇ ਕਿਤੇ-ਕਿਤੇ ਗਲੀਆਂ ਬਜ਼ਾਰਾਂ ਤੇ ਰਾਹਾਂ ਵਿਚ ਮਸ਼ਕ ਨਾਲ ਪਾਣੀ ਪਿਲਾਉਂਦੇ ਮਾਸ਼ਕੀ ਭੁੱਲੀ ਵਿਸਰੀ ਵਿਰਾਸਤ ਦੀ ਝਾਤ ਵੀ ਪੁਆ ਦਿੰਦੇ ਹਨ। ਵਿਰਾਸਤ ਦੇ ਕਦਰਦਾਨੀ ਕਈ ਯਾਤਰੀ ਇਨ੍ਹਾਂ ਮਾਸ਼ਕੀਆਂ ਦੀ ਸੇਵਾ-ਭਾਵਨਾ ਨੂੰ ਸ਼ਾਬਾਸ਼ੀ ਦਾ ਥਾਪੜਾ ਦੇਣ ਲਈ ਸਰਦੀ ਪੁੱਜਦੀ ਮਾਇਆ ਵੀ ਭੇਟ ਕਰਦੇ ਹਨ।

ਵੱਖ-ਵੱਖ ਵਸਤਾਂ ਨਾਲ ਸਜੇ ਰੌਣਕਾਂ ਭਰੇ ਬਜ਼ਾਰਾਂ ਵਿਚ ਚਿੱਟੇ ਨਿਕੋਰ ਬੋਸਕੀ ਕੱਪੜੇ ਦੀ ਆਪਣੀ ਹੀ ਵਿਸ਼ੇਸ਼ ਸਰਦਾਰੀ ਹੁੰਦੀ ਹੈ ਜੋ ਵਿਦੇਸ਼ੀ ਯਾਤਰੀਆਂ ਲਈ ਖਿੱਚ ਬਿੰਦੂ ਵੀ ਬਣਦਾ ਹੈ। ਸਥਾਨਿਕ ਹਿੰਦੂ ਔਰਤਾਂ ਭਾਰਤੀ ਪੰਜਾਬ ਤੋਂ ਗਏ ਯਾਤਰੂਆਂ ਕੋਲੋਂ ਬਿੰਦੀਆਂ ਤੇ ਸਿੱਖ ਔਰਤਾਂ/ਬੱਚੇ ਕੜੇ-ਕੰਘਿਆਂ ਦੀ ਮੰਗ ਜ਼ਰੂਰ ਕਰਦੇ ਹਨ। ਕਈ ਯਾਤਰੂ ਇਸ ਮੰਗ ਨੂੰ ਪੂਰੀ ਕਰਨ ਦਾ ਯਤਨ ਕਰ ਕੇ ਬਹੁਤ ਸਕੂਨ ਹਾਸਿਲ ਵੀ ਕਰਦੇ ਹਨ।

ਸਿੱਖ ਸੰਗਤਾਂ ਵੱਲੋਂ ਵੈਸਾਖੀ ਵਾਲੇ ਦਿਨ ਗੁਰਦੁਆਰਾ ਸਾਹਿਬ ਵਿਚ ਸੁਸ਼ੋਭਿਤ ਨਿਸ਼ਾਨ ਸਾਹਿਬ ਦਾ ਚੋਲਾ ਬਦਲ ਕੇ ਅਤੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਗੁਰੂ ਘਰ ਦੇ ਜਸ ਲਈ ਦੀਵਾਨ ਵੀ ਸਜਾ ਕੇ ਖੁਸ਼ੀਆਂ ਪ੍ਰਾਪਤ ਕੀਤੀਆਂ ਜਾਂਦੀਆਂ ਹਨ। ਕੁੱਲ ਮਿਲਾ ਕੇ ਪੰਜਾ ਸਾਹਿਬ ਦੀ ਵੈਸਾਖੀ ਦਾ ਆਪਣਾ ਖਾਸ ਰੰਗ ਹੁੰਦਾ ਹੈ ਜਿਸ ਨੂੰ ਮਾਣਨ ਦਾ ਆਪਣਾ ਹੀ ਸੁਹਜ-ਸੁਆਦ ਹੁੰਦਾ ਹੈ। ਜਿਸ ਨਾਲ ਤਨ-ਮਨ ਮੰਤਰ-ਮੁਗਧ ਤੇ ਅਧਿਅਤਾਮਿਕ ਖੇੜੇ ਨਾਲ ਮਨ ਮਾਓਲ/ਮੌਲ ਹੋ ਉੱਠਦਾ ਹੈ।

# ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੀ ਬੀਬੀ ਗੁਲਾਬ ਕੌਰ

*-ਸਿਮਰਜੀਤ ਸਿੰਘ**

ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਸੁਨਾਮ ਵਿਚ ਬਖਸ਼ੀਵਾਲਾ ਪਿੰਡ ਹੈ। ਇਹ ਪਿੰਡ ਸੁਨਾਮ-ਲਹਿਰਾਗਾਗਾ ਸੜਕ ਤੋਂ ੪ ਕਿਲੋਮੀਟਰ ਦੀ ਦੂਰੀ 'ਤੇ ਹੈ। ਰੇਲਵੇ ਸਟੇਸ਼ਨ ਸੁਨਾਮ ਇਸ ਪਿੰਡ ਤੋਂ ੪ ਕਿਲੋਮੀਟਰ ਦੂਰ ਹੈ। ਇਸ ਪਿੰਡ ਵਿਚ ੧੯ਵੀਂ ਸਦੀ ਦੇ ਆਖਰੀ ਦਹਾਕੇ ਵਿਚ ਸਿੱਖ ਜ਼ਿਮੀਦਾਰ ਪਰਵਾਰ ਵਿਚ ਬੀਬੀ ਗੁਲਾਬ ਕੌਰ ਦਾ ਜਨਮ ਹੋਇਆ। ਬੀਬੀ ਗੁਲਾਬ ਕੌਰ ਦਾ ਅਨੰਦ ਕਾਰਜ ਨੇੜਲੇ ਪਿੰਡ ਜਖੇਪਲ ਦੇ ਵਸਨੀਕ ਸ. ਮਾਨ ਸਿੰਘ ਨਾਲ ਹੋਇਆ।

ਭਾਰਤ ਵਿਚ ਅੰਗਰੇਜ਼ਾਂ ਨੇ ਆਪਣਾ ਰਾਜ ਪੂਰਨ ਤੌਰ 'ਤੇ ਸਥਾਪਿਤ ਕਰ ਲਿਆ ਸੀ। ਸੰਨ ੧੮੯੭ ਈ: ਵਿਚ ਮਲਕਾ ਵਿਕਟੋਰੀਆ ਦੀ ਸਿਲਵਰ ਜੁਬਲੀ ਦੇ ਜਸ਼ਨਾਂ ਵਿਚ ਭਾਗ ਲੈਣ ਲਈ ਸਿੱਖ ਫੌਜੀਆਂ ਦਾ ਇਕ ਜਥਾ ਲੰਡਨ ਗਿਆ। ਵਾਪਸੀ ਸਮੇਂ ਇਹ ਫੌਜੀ ਕੈਨੇਡਾ ਦੇ ਪ੍ਰਸਿੱਧ ਪ੍ਰਾਂਤ ਬ੍ਰਿਟਿਸ਼ ਕੋਲੰਬੀਆ ਤੋਂ ਹੁੰਦੇ ਹੋਏ ਭਾਰਤ ਆਏ। ਇਨ੍ਹਾਂ ਨੇ ਮਹਿਸੂਸ ਕੀਤਾ ਕਿ ਕੈਨੇਡਾ ਦੀ ਧਰਤੀ ਵੀ ਪੰਜਾਬ ਵਾਂਗ ਹੀ ਉਪਜਾਊ ਹੈ ਅਤੇ ਪੌਣ-ਪਾਣੀ ਵੀ ਬਹੁਤ ਚੰਗਾ ਹੈ। ਇਨ੍ਹਾਂ ਨੂੰ ਇੱਥੇ ਰੋਜ਼ਗਾਰ ਦੇ ਬੇਸ਼ੁਮਾਰ ਸਾਧਨ ਨਜ਼ਰ ਆਏ। ਇਸ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਨੇ ਪੰਜਾਬੀਆਂ ਨੂੰ ਉੱਥੇ ਜਾਣ ਲਈ ਪ੍ਰੇਰਿਤ ਕਰਨਾ ਸ਼ੁਰੂ ਕਰ ਦਿੱਤਾ। ਹਿੰਮਤੀ ਪੰਜਾਬੀਆਂ ਨੇ ਆਪਣੀ ਕਿਸਮਤ ਅਜਮਾਉਣ ਲਈ ਕੈਨੇਡਾ ਵੱਲ ਵਹੀਰਾਂ ਘੱਤ ਦਿੱਤੀਆਂ। ਇਹ ੧੯੦੪ ਈ: ਵਿਚ ਹਾਂਗਕਾਂਗ ਹੁੰਦੇ ਹੋਏ ਵੈਨਕੂਵਰ ਜਾ ਪਹੁੰਚੇ। ਇਨ੍ਹਾਂ ਲੋਕਾਂ ਵਿਚ ਜ਼ਿਆਦਾ ਤਰ ਮਾਲਵੇ ਅਤੇ ਦੁਆਬੇ ਖੇਤਰ ਦੇ ਅਨਪੜ੍ਹ ਕਿਸਾਨ ਸਨ। ੧੯੦੮ ਈ: ਤਕ ਪੰਜ ਹਜ਼ਾਰ ਦੇ ਲੱਗਭਗ ਪੰਜਾਬੀ ਕੈਨੇਡਾ ਪਹੁੰਚ ਚੁੱਕੇ ਸਨ। ਇਨ੍ਹਾਂ ਵਿੱਚੋਂ ਜ਼ਿਆਦਾਤਰ ਸਿੱਖ ਸਨ। ਥੋੜੇ ਸਮੇਂ ਬਾਅਦ ਹੀ ਇਹ ਗਿਣਤੀ ਅੱਠ ਹਜ਼ਾਰ ਨੂੰ ਪਾਰ ਕਰ ਗਈ।

ਪੰਜਾਬ ਵਿੱਚੋਂ ਜਾ ਰਹੇ ਕਿਸਾਨਾਂ ਦੀ ਗਿਣਤੀ ਦਿਨੋਂ-ਦਿਨ ਵਧਦੀ ਜਾ ਰਹੀ ਸੀ। ਇਨ੍ਹਾਂ ਦੇ ਮਿਹਨਤੀ ਸੁਭਾਅ ਕਾਰਨ ਪੱਛਮੀ ਖੇਤ ਮਜ਼ਦੂਰ ਇਨ੍ਹਾਂ ਨਾਲ ਈਰਖਾ ਕਰਨ ਲੱਗ ਪਏ। ਕੈਨੇਡਾ ਸਰਕਾਰ ਨੇ ਵੀ ਈਰਖਾ ਵਸ ਸੰਨ ੧੯੧੪ ਈ: ਵਿਚ ਕਾਨੂੰਨ ਬਣਾ ਕੇ ਪੰਜਾਬੀਆਂ ਦਾ ਕੈਨੇਡਾ ਆਉਣਾ ਬੰਦ ਕਰ ਦਿੱਤਾ। ਇੰਗਲੈਂਡ ਦੀ

** ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਸ਼ਾਹੀ ਸਰਕਾਰ ਨੇ ਕੈਨੇਡਾ ਅਤੇ ਅਮਰੀਕਾ ਦੀਆਂ ਸਰਕਾਰਾਂ 'ਤੇ ਦਬਾਅ ਪਾ ਕੇ ਹਿੰਦੁਸਤਾਨੀਆਂ ਦਾ ਆਪਣੇ-ਆਪਣੇ ਦੇਸ਼ ਤੋਂ ਪਰਵਾਸ ਕਰਨਾ ਰੋਕ ਦਿੱਤਾ। ਇਨ੍ਹਾਂ ਪਾਬੰਦੀਆਂ ਦੇ ਰੋਸ ਵਜੋਂ ਕਾਮਾਗਾਟਾਮਾਰੂ ਜਹਾਜ਼ ਦੀ ਘਟਨਾ ਵਾਪਰੀ। ਰਾਹਤ ਦੀ ਗੱਲ ਇਹ ਸੀ ਕਿ ਇਸ ਕਾਨੂੰਨ ਦੇ ਬਣਨ ਤੋਂ ਪਹਿਲਾਂ ਪੰਜਾਬੀਆਂ ਨੇ ਕੈਨੇਡਾ ਵਿਚ ਆਪਣੇ ਪੂਰੇ ਪੈਰ ਜਮਾ ਲਏ ਸਨ। ਕਈਆਂ ਨੇ ਆਪਣੇ ਮਕਾਨ ਬਣਾ ਲਏ ਸਨ, ਕਈਆਂ ਨੇ ਜਾਇਦਾਦਾਂ ਬਣਾ ਲਈਆਂ ਸਨ। ਸਿੱਖਾਂ ਨੇ ਕੁਝ ਗੁਰਦੁਆਰਾ ਸਾਹਿਬ ਵੀ ਸਥਾਪਿਤ ਕਰ ਲਏ ਸਨ। ਇਨ੍ਹਾਂ ਪੰਜਾਬੀਆਂ ਨੇ ਕਾਮਾਗਾਟਾਮਾਰੂ ਜਹਾਜ਼ ਦੇ ਯਾਤਰੀਆਂ ਦੀ ਸਹਾਇਤਾ ਵੀ ਕੀਤੀ। ਭਾਰਤੀਆਂ ਨੇ ਇਨ੍ਹਾਂ ਦੇਸ਼ਾਂ ਵਿਚ ਆਉਣ ਲਈ ਪੇਸੇਫਿਕ ਕੋਸਟ ਦੇ ਏਸ਼ੀਅਨ ਹਿੱਸੇ 'ਤੇ ਆਉਣਾ ਸ਼ੁਰੂ ਕਰ ਦਿੱਤਾ। ਪਾਬੰਦੀਆਂ ਤੋਂ ਬਚਣ ਲਈ ਅਮਰੀਕਾ ਦੀ ਬਸਤੀ ਫਿਲੀਪੀਨ ਵਿਚ ਛੇ ਮਹੀਨੇ ਰਹਿ ਕੇ, ਉੱਥੋਂ ਦੀ ਨਾਗਰਿਕਤਾ ਹਾਸਲ ਕਰ ਲਈ ਜਾਂਦੀ। ਇਸ ਤਰ੍ਹਾਂ ਇਨ੍ਹਾਂ ਨੂੰ ਅਮਰੀਕੀ ਪਰਜਾ ਦਾ ਦਰਜਾ ਪ੍ਰਾਪਤ ਹੋ ਜਾਂਦਾ ਸੀ ਅਤੇ ਇਹ ਅਮਰੀਕਾ ਚਲੇ ਜਾਂਦੇ ਸਨ। ਇੰਝ ਫਿਲੀਪੀਨ ਵਿਚ ਵੱਡੀ ਗਿਣਤੀ ਵਿਚ ਹਿੰਦੁਸਤਾਨੀ ਰਹਿ ਕੇ ਅਮਰੀਕਾ ਜਾਣ ਦੀ ਇੰਤਜ਼ਾਰ ਕਰ ਰਹੇ ਸਨ। ਬੀਬੀ ਗੁਲਾਬ ਕੌਰ ਜੀ ਵੀ ਚੰਗੇ ਭਵਿੱਖ ਦੀ ਆਸ ਅਤੇ ਰੋਜ਼ਗਾਰ ਦੀ ਭਾਲ ਵਿਚ ਆਪਣੇ ਪਤੀ ਸ. ਮਾਨ ਸਿੰਘ ਨਾਲ ਮਨੀਲਾ ਪਹੁੰਚ ਗਏ। ਇਨ੍ਹਾਂ ਨਾਲ ਪਿੰਡ ਦੌਲੇ ਸਿੰਘ ਵਾਲਾ ਦਾ ਸ. ਜੀਵਨ ਸਿੰਘ ਵੀ ਮਨੀਲਾ ਆਇਆ ਸੀ ਤਾਂ ਕਿ ਅੱਗੇ ਅਮਰੀਕਾ ਪਹੁੰਚਿਆ ਜਾ ਸਕੇ।

ਸਰਕਾਰ ਨੂੰ ਅਮਰੀਕਾ ਦੇ ਪੱਛਮੀ ਕੰਢੇ ਦੇ ਵਿਕਾਸ ਲਈ ਵੀ ਮਜ਼ਦੂਰਾਂ ਦੀ ਜ਼ਰੂਰਤ ਸੀ। ਹੋਰਨਾਂ ਦੇਸ਼ਾਂ ਦੇ ਮਜ਼ਦੂਰਾਂ ਨਾਲੋਂ ਪੰਜਾਬੀਆਂ ਨੂੰ ਜ਼ਿਆਦਾ ਮਿਹਨਤੀ ਤੇ ਇਮਾਨਦਾਰ ਸਮਝਿਆ ਜਾਂਦਾ ਸੀ। ਪੰਜਾਬੀਆਂ ਨੂੰ ਮਜ਼ਦੂਰਾਂ ਵਿਚ ਭਰਤੀ ਕਰਨਾ ਸ਼ੁਰੂ ਕਰ ਦਿੱਤਾ ਗਿਆ। ਭਾਰਤੀ ਮਜ਼ਦੂਰਾਂ ਦੀ ਸ਼ਿਕਾਗੋ ਅਤੇ ਨਿਊਯਾਰਕ ਵਿਚ ਮਦਦ ਕਰਨ ਲਈ ਭਾਰਤੀ ਅਮਰੀਕੀਆਂ ਨੇ 'ਇੰਡੋ ਅਮਰੀਕਨ ਸੁਸਾਇਟੀ' ਕਾਇਮ ਕਰ ਲਈ। ਇਸ ਤੋਂ ਇਲਾਵਾ 'ਇੰਡੀਆ ਹਾਊਸ' ਵੀ ਸਥਾਪਿਤ ਕਰ ਕੇ ਭਾਰਤ ਤੋਂ ਅੱਗੋਂ ਪੜ੍ਹਨ ਦੇ ਚਾਹਵਾਨ ਵਿਦਿਆਰਥੀਆਂ ਨੂੰ ਵੀ ਵਿੱਤੀ ਸਹਾਇਤਾ ਦੇਣ ਦੀ ਵਿਵਸਥਾ ਕੀਤੀ ਗਈ। ਇਸ ਉੱਦਮ ਨਾਲ ਲਾਲਾ ਹਰਦਿਆਲ, ਸੰਤ ਤੇਜਾ ਸਿੰਘ, ਭਾਈ ਪਰਮਾਨੰਦ ਤੋਂ ਇਲਾਵਾ ਭਾਈ ਜਵਾਲਾ ਸਿੰਘ, ਭਾਈ ਸੰਤੋਖ ਸਿੰਘ ਤੇ ਭਾਈ ਵਸਾਖਾ ਸਿੰਘ ਨੇ ਸਹਿਯੋਗ ਦਿੱਤਾ। ਉਨ੍ਹਾਂ ਭਾਰਤੀਆਂ ਦੇ ਨਾਲ ਕਈ ਦੇਸ਼ ਪ੍ਰੇਮੀ ਲੋਕ ਵੀ ਉੱਥੇ ਪਹੁੰਚ ਗਏ।

ਭਾਰਤ ਤੋਂ ਗਏ ਮਜ਼ਦੂਰਾਂ ਅਤੇ ਪੱਛਮੀ ਦੇਸ਼ ਦੇ ਮਜ਼ਦੂਰਾਂ ਵਿਚ ਕਿਸੇ ਨਾ ਕਿਸੇ ਗੱਲ ਨੂੰ ਲੈ ਕੇ ਤਣਾਅ ਬਣਿਆ ਰਹਿੰਦਾ ਸੀ। ਭਾਰਤੀਆਂ ਨੂੰ ਕਿਸੇ ਪ੍ਰਕਾਰ ਦੀ ਰਹਿਣ-ਸਹਿਣ ਦੀ ਕੋਈ ਸਹੂਲਤ ਨਾ ਦਿੱਤੀ ਜਾਂਦੀ। ਭਾਰਤੀਆਂ ਦੇ ਹੱਕਾਂ ਦੀ ਰਾਖੀ

ਲਈ ਭਾਈ ਭਾਗ ਸਿੰਘ ਦੀ ਪ੍ਰਧਾਨਗੀ ਹੇਠ 'ਹਿੰਦੁਸਤਾਨੀ ਐਸੋਸੀਏਸ਼ਨ' ਸਥਾਪਿਤ ਕੀਤੀ ਗਈ। ਉਸ ਵੱਲੋਂ ਪੰਜਾਬੀ ਵਿਚ 'ਪ੍ਰਦੇਸੀ ਖਾਲਸਾ' ਅਤੇ ਉਰਦੂ ਵਿਚ 'ਸਵਦੇਸ਼ ਸੇਵਕ' ਨਾਂ ਦੀਆਂ ਦੋ ਪੱਤ੍ਰਿਕਾਵਾਂ ਛਾਪਣੀਆਂ ਸ਼ੁਰੂ ਕੀਤੀਆਂ ਗਈਆਂ। ਇਨ੍ਹਾਂ ਪੱਤ੍ਰਿਕਾਵਾਂ ਵਿਚ ਛਪੀਆਂ ਖ਼ਬਰਾਂ ਅਤੇ ਲੇਖਾਂ ਨੇ ਹਿੰਦੁਸਤਾਨੀਆਂ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਕਰਨ ਦੀ ਭੂਮਿਕਾ ਨਿਭਾਉਣੀ ਸ਼ੁਰੂ ਕੀਤੀ। ਇਸੇ ਦੇ ਸਦਕਾ ੧੫ ਦਸੰਬਰ, ੧੯੧੧ ਈ: ਨੂੰ 'ਯੂਨਾਈਟਿਡ ਇੰਡੀਅਨ ਲੀਗ' ਕਾਇਮ ਹੋਈ।

ਸੰਨ ੧੯੧੨ ਈ: ਵਿਚ ਪੋਰਟਲੈਂਡ ਵਿਚ ਹਿੰਦੁਸਤਾਨੀ ਐਸੋਸੀਏਸ਼ਨ ਆਫ ਪੈਸਿਫਿਕ ਕੋਸਟ' ਸਥਾਪਿਤ ਕੀਤੀ ਗਈ। ਬਾਬਾ ਸੋਹਣ ਸਿੰਘ ਭਕਨਾ ਨੂੰ ਇਸ ਐਸੋਸੀਏਸ਼ਨ ਦਾ ਪ੍ਰਧਾਨ ਨਿਯੁਕਤ ਕੀਤਾ ਗਿਆ। ਮਈ ੧੯੧੩ ਈ: ਨੂੰ ਇਕ ਵੱਡਾ ਸਮਾਗਮ ਕੀਤਾ ਗਿਆ। ਇਸ ਸਮਾਗਮ ਦੌਰਾਨ 'ਗ਼ਦਰ ਆਸ਼ਰਮ' ਖੋਲਣ ਦਾ ਫੈਸਲਾ ਕੀਤਾ ਗਿਆ ਅਤੇ ਗ਼ਦਰ ਪਾਰਟੀ ਬਣਾਉਣ ਦਾ ਵੀ ਫੈਸਲਾ ਕੀਤਾ ਗਿਆ। ਗ਼ਦਰ ਪਾਰਟੀ ਦਾ ਮੁੱਖ ਦਫ਼ਤਰ ਸਾਨਫਰਾਂਸਿਸਕੋ ਵਿਚ ਸ਼ਾਖਾਵਾਂ ਅਮਰੀਕਾ ਅਤੇ ਕੈਨੇਡਾ ਵਿਚ ਖੋਲਣ ਦਾ ਫੈਸਲਾ ਹੋਇਆ। ਇਸ ਪਾਰਟੀ ਦਾ ਮੁੱਖ ਕੰਮ ਭਾਰਤ ਵਿਚ ਸਸ਼ਸਤ੍ਰ ਕ੍ਰਾਂਤੀ ਰਾਹੀਂ ਅੰਗਰੇਜ਼ ਰਾਜ ਨੂੰ ਖਤਮ ਕਰ ਕੇ ਅਜ਼ਾਦੀ ਲੈ ਕੇ ਆਉਣਾ। ਭਾਰਤੀਆਂ ਅੰਦਰ ਜਾਗ੍ਰਿਤੀ ਪੈਦਾ ਕਰਨ ਲਈ 'ਗ਼ਦਰ' ਨਾਂ ਦੀ ਸਪਤਾਹਿਕ ਪੱਤ੍ਰਿਕਾ ਛਾਪਣ ਦਾ ਵੀ ਫੈਸਲਾ ਹੋਇਆ। ਨਵੰਬਰ ੧੯੧੩ ਈ: ਵਿਚ 'ਗ਼ਦਰ' ਉਰਦੂ ਭਾਸ਼ਾ ਵਿਚ ਪ੍ਰਕਾਸ਼ਿਤ ਹੋਣਾ ਸ਼ੁਰੂ ਹੋ ਗਿਆ ਅਤੇ ਕੁਝ ਹਫਤਿਆਂ ਬਾਅਦ ਪੰਜਾਬੀ ਵਿਚ ਵੀ ਪ੍ਰਕਾਸ਼ਨਾ ਸ਼ੁਰੂ ਹੋ ਗਈ। ਇਨ੍ਹਾਂ ਪੱਤ੍ਰਿਕਾਵਾਂ ਨੂੰ ਅਮਰੀਕਾ, ਕੈਨੇਡਾ ਤੋਂ ਇਲਾਵਾ ਪੂਰਬੀ ਏਸ਼ੀਆ ਦੇ ਦੇਸ਼ਾਂ ਵਿਚ ਵੀ ਵੰਡਿਆ ਜਾਣ ਲੱਗਾ। ਬਾਅਦ ਵਿਚ ਇਹ ਹਿੰਦੀ, ਗੁਜਰਾਤੀ, ਪਸ਼ਤੋ, ਬੰਗਾਲੀ ਅਤੇ ਨੇਪਾਲੀ ਭਾਸ਼ਾਵਾਂ ਵਿਚ ਵੀ ਛਪਣ ਲੱਗਾ। ਭਾਰਤੀ ਸੈਨਿਕਾਂ ਨੂੰ ਉਤਸ਼ਾਹਿਤ ਕਰਨ ਲਈ 'ਹਿੰਦੁਸਤਾਨੀ ਸਿਪਾਹੀ' ਨਾਂ ਦੀ ਪੱਤ੍ਰਿਕਾ ਵੀ ਛਾਪੀ ਜਾਣ ਲੱਗੀ।

ਲਾਲਾ ਹਰਦਿਆਲ ਦੇ ਸਵਿਟਜ਼ਰਲੈਂਡ ਚਲੇ ਜਾਣ ਤੋਂ ਬਾਅਦ ਬਾਬਾ ਸੋਹਣ ਸਿੰਘ ਭਕਨਾ ਨੇ ਪਾਰਟੀ ਦੇ ਦਫ਼ਤਰ ਵਿਚ ਰਹਿਣਾ ਸ਼ੁਰੂ ਕਰ ਦਿੱਤਾ। ਭਾਈ ਸੰਤੋਖ ਸਿੰਘ ਨੂੰ ਜਨਰਲ ਸਕੱਤਰ ਬਣਾਇਆ ਗਿਆ। ਪੱਤ੍ਰਿਕਾ ਦੇ ਸੰਪਾਦਨ ਅਤੇ ਪ੍ਰਕਾਸ਼ਨ ਦਾ ਕੰਮ ਕੋਟਲਾ ਨੌਧ ਸਿੰਘ ਦੇ ਭਾਈ ਹਰਨਾਮ ਸਿੰਘ ਨੂੰ ਸੌਂਪਿਆ ਗਿਆ। ਪਾਰਟੀ ਨੇ ਆਪਣੇ ਮੈਂਬਰਾਂ ਨੂੰ ਹਥਿਆਰ ਚਲਾਉਣ ਦੀ ਸਿਖਲਾਈ ਦੇਣੀ ਸ਼ੁਰੂ ਕੀਤੀ। ਇਸੇ ਸਿਖਲਾਈ ਦੌਰਾਨ ਇਕ ਵਾਰ ਬੰਬ ਫਟਣ ਨਾਲ ਭਾਈ ਹਰਨਾਮ ਸਿੰਘ ਦੀ ਬਾਂਹ ਉੱਡ ਗਈ। ਇਸ ਕਰਕੇ ਉਸ ਦਾ ਨਾਂ ਟੁੰਡੀਲਾਟ ਪ੍ਰਸਿੱਧ ਹੋ ਗਿਆ। ਪੂਰਬੀ ਏਸ਼ਿਆਈ ਦੇਸ਼ਾਂ ਵਿਚ ਵੀ ਗ਼ਦਰ ਪਾਰਟੀ ਨੇ ਖ਼ੂਬ ਪ੍ਰਚਾਰ ਕੀਤਾ। ਗੁਰਦੁਆਰੇ ਪਾਰਟੀ ਦੇ ਪ੍ਰਚਾਰ ਦੇ ਮੁੱਖ ਕੇਂਦਰ ਬਣ ਗਏ।

---

ਸੰਨ ੧੯੧੪ ਈ: ਵਿਚ ਪਹਿਲਾ ਵਿਸ਼ਵ ਯੁੱਧ ਛਿੜ ਜਾਣ ਕਾਰਨ ਗ਼ਦਰ ਪਾਰਟੀ ਦੇ ਯੁਗਾਂਤਰ ਆਸ਼ਰਮ ਵਿਚ ਮੀਟਿੰਗ ਹੋਈ ਅਤੇ ਮੌਕੇ ਦੀ ਨਜ਼ਾਕਤ ਦਾ ਫਾਇਦਾ ਉਠਾ ਕੇ ਹਿੰਦੁਸਤਾਨ ਵਿਚ ਅੰਗਰੇਜ਼ ਸਰਕਾਰ ਵਿਰੁੱਧ ਗ਼ਦਰ ਮਚਾਉਣ ਦਾ ਫੈਸਲਾ ਲਿਆ ਗਿਆ। ੨੨ ਅਗਸਤ, ੧੯੧੪ ਈ: ਨੂੰ ਬਾਬਾ ਸੋਹਣ ਸਿੰਘ ਭਕਨਾ ਆਪਣੇ ੨੯ ਹੋਰ ਸਾਥੀਆਂ ਸਮੇਤ ਵੈਨਕੂਵਰ ਤੋਂ ਹਿੰਦੁਸਤਾਨ ਚੱਲ ਪਿਆ। ਉਸ ਦੇ ਪਿੱਛੇ ਹੋਰ ਵੀ ਕਈ ਗ਼ਦਰੀ ਹਿੰਦੁਸਤਾਨ ਵੱਲ ਚੱਲ ਪਏ।

ਸਾਨਫਰਾਂਸਿਸਕੋ (ਅਮਰੀਕਾ) ਤੋਂ ਸ.ਸ. ਕੋਰੀਆਂ ਨਾਂ ਦੇ ਸਮੁੰਦਰੀ ਜਹਾਜ਼ ਰਾਹੀਂ ਕੁਝ ਗ਼ਦਰੀ ਆਗੂ ਮਨੀਲਾ ਆਏ। ਮਨੀਲਾ ਦੀ 'ਗ਼ਦਰ ਪਾਰਟੀ' ਨੇ ਉਨ੍ਹਾਂ ਦਾ ਨਿੱਘਾ ਸਵਾਗਤ ਕੀਤਾ ਅਤੇ ਗੁਰਦੁਆਰਾ ਸਾਹਿਬ ਵਿਚ ਇਕੱਤਰਤਾ ਦਾ ਪ੍ਰਬੰਧ ਕੀਤਾ ਗਿਆ। ਸਥਾਨਕ ਲੋਕਾਂ ਨੂੰ ਗ਼ਦਰ ਪਾਰਟੀ ਵੱਲੋਂ ਹਿੰਦੁਸਤਾਨੀਆਂ ਨੂੰ ਬਗਾਵਤ ਦੀ ਅਪੀਲ ਦਾ ਪਹਿਲਾਂ ਹੀ ਪਤਾ ਸੀ। ਇਸ ਸਬੰਧੀ 'ਗ਼ਦਰ' ਅਖ਼ਬਾਰ ਵਿਚ ਪਹਿਲਾਂ ਹੀ ਛਪ ਚੁੱਕਾ ਸੀ। ਮਨੀਲਾ ਵਿਚ ਬੀਬੀ ਗੁਲਾਬ ਕੌਰ ਨੇ ਗ਼ਦਰੀਆਂ ਦੀ ਬਹੁਤ ਮਦਦ ਕੀਤੀ। ਮਨੀਲਾ ਦੇ ਗੁਰਦੁਆਰਾ ਸਾਹਿਬ ਵਿਚ ਕੀਤੀਆਂ ਅਪੀਲਾਂ ਅਤੇ ਤਕਰੀਰਾਂ ਦਾ ਸੰਗਤ ਦੇ ਮਨ 'ਤੇ ਬਹੁਤ ਗਹਿਰਾ ਅਸਰ ਹੋਇਆ। ਮਨੀਲਾ ਵਿੱਚੋਂ ਇਕ ਵੱਡਾ ਜਥਾ ਭਾਰਤ ਆਉਣ ਲਈ ਤਿਆਰ ਹੋ ਗਿਆ ਜਿਸ ਵਿਚ ਬੀਬੀ ਗੁਲਾਬ ਕੌਰ ਅਤੇ ਉਸ ਦਾ ਪਤੀ ਸ. ਮਾਨ ਸਿੰਘ ਵੀ ਸ਼ਾਮਲ ਸੀ। ਪਰ ਜਦੋਂ ਜਥਾ ਮਨੀਲਾ ਤੋਂ ਭਾਰਤ ਲਈ ਰਵਾਨਾ ਹੋਣ ਲੱਗਾ ਤਾਂ ਸ. ਮਾਨ ਸਿੰਘ ਦਿਲ ਛੱਡ ਗਿਆ ਅਤੇ ਉਸ ਨੇ ਭਾਰਤ ਜਾਣ ਤੋਂ ਇਨਕਾਰ ਕਰ ਦਿੱਤਾ। ਇਸ ਘਟਨਾ ਦਾ ਬੀਬੀ ਗੁਲਾਬ ਕੌਰ 'ਤੇ ਬੜਾ ਅਸਰ ਹੋਇਆ ਅਤੇ ਉਸ ਨੇ ਘਰ ਤਿਆਗ ਕੇ ਸਦਾ ਲਈ ਗ਼ਦਰ ਪਾਰਟੀ ਵਿਚ ਕੰਮ ਕਰਨ ਦੀ ਠਾਣ ਲਈ। ਇਹ ਜਥਾ ਮਨੀਲਾ ਤੋਂ ਜਪਾਨ ਹੁੰਦਾ ਹੋਇਆ ਹਾਂਗਕਾਂਗ ਪਹੁੰਚ ਗਿਆ। ਸਤੰਬਰ ੧੯੧੪ ਈ: ਵਿਚ ਹਾਂਗਕਾਂਗ ਦੇ ਸਿੱਖਾਂ ਨੇ ਗੁਰਦੁਆਰਾ ਸਾਹਿਬ ਵਿਚ ਭਾਰੀ ਇਕੱਠ ਕੀਤਾ। ਇਸ ਇਕੱਤਰਤਾ ਵਿਚ ਸਾਨਫਰਾਂਸਿਸਕੋ ਤੋਂ ਆਏ ਗ਼ਦਰ ਪਾਰਟੀ ਦੇ ਲੀਡਰਾਂ ਭਾਈ ਕੇਸਰ ਸਿੰਘ ਠਠਗੜ੍ਹ, ਭਾਈ ਜਵਾਲਾ ਸਿੰਘ ਠੱਠੀਆਂ, ਭਾਈ ਸ਼ੇਰ ਸਿੰਘ ਵੇਈਂਪੂਈ, ਭਾਈ ਜੀਵਨ ਸਿੰਘ ਦੌਲੇ ਸਿੰਘ ਵਾਲਾ, ਹਾਫਿਜ਼ ਅਬਦੁੱਲਾ ਜਗਰਾਉਂ, ਰਹਿਮਤ ਅਲੀ ਵਜ਼ੀਦ ਕੇ, ਭਾਈ ਬਖਸ਼ੀਸ਼ ਸਿੰਘ ਖਾਨਪੁਰ, ਭਾਈ ਲਾਲ ਸਿੰਘ ਸਾਹਿਬਆਣਾ, ਭਾਈ ਜਗਤ ਸਿੰਘ ਬਿੰਝਣ, ਭਾਈ ਧਿਆਨ ਸਿੰਘ ਉਮਰਪੁਰ, ਭਾਈ ਧਿਆਨ ਸਿੰਘ ਬੰਗਸੀਪੁਰਾ, ਭਾਈ ਚੰਦਾ ਸਿੰਘ, ਭਾਈ ਸਰਜਨ ਸਿੰਘ ਫਤਿਹਗੜ੍ਹ, ਭਾਈ ਬਾਬੂ ਸਿੰਘ ਨਾਹਮਾਂ ਅਤੇ ਹੋਰ ਬਹੁਤ ਸਾਰੇ ਸਥਾਨਕ ਆਗੂਆਂ ਨੇ ਭਾਗ ਲਿਆ। ਇਸ ਇਕੱਠ ਵਿਚ ਭਾਰਤੀਆਂ ਨੂੰ ਅਪੀਲ ਕੀਤੀ ਗਈ ਕਿ ਉਹ ਦੇਸ਼ ਦੀ ਅਜ਼ਾਦੀ ਲਈ ਗ਼ਦਰ ਪਾਰਟੀ ਦਾ ਵਧ-ਚੜ੍ਹ ਕੇ ਸਹਿਯੋਗ ਕਰਨ ਜੋ ਭਾਰਤ ਦੀ ਅਜ਼ਾਦੀ ਲਈ ਅੰਗਰੇਜ਼ ਸਰਕਾਰ ਨਾਲ ਜੰਗ ਕਰਨ

ਜਾ ਰਹੀ ਹੈ। ਇਸ ਇਕੱਤਰਤਾ ਵਿਚ ਬੀਬੀ ਗੁਲਾਬ ਕੌਰ ਜੀ ਵੀ ਮਨੀਲਾ ਤੋਂ ਹਾਂਗਕਾਂਗ ਭਾਗ ਲੈਣ ਲਈ ਆਏ। ਉਨ੍ਹਾਂ ਨੇ ਇਕੱਤਰਤਾ ਵਿਚ ਜੋਸ਼ੀਲੀ ਕਵਿਤਾ ਪੜ੍ਹ ਕੇ ਸਾਰਿਆਂ ਦਾ ਲਹੂ ਗਰਮ ਕਰ ਦਿੱਤਾ। ਕਵਿਤਾ ਦੇ ਬੋਲ ਸਨ:

*ਹਿੰਦੋਸਤਾਨੀਓ! ਹੋਸ਼ ਕਰੋ ਕਾਇਮ, ਹਿੰਮਤ ਕਰੋ, ਸ਼ਰਮਾਉਣ ਦੀ ਲੋੜ ਕੀ ਏ?*
*ਚਲੋ ਮੁਲਕ ਅੰਦਰ ਚੱਲ ਗ਼ਦਰ ਕਰੀਏ, ਹੁਣ ਗ਼ੁਲਾਮ ਕਹਾਉਣ ਦੀ ਲੋੜ ਕੀ ਏ?*
*ਉਠੋ ਨਾਲ ਕ੍ਰਿਪਾਨ ਦੇ ਹੱਕ ਲਈਏ, ਬੁਰੇ ਹਾਲ ਕਰਉਣ ਦੀ ਲੋੜ ਕੀ ਏ?*
*ਜੋ ਕੁਝ ਪਾਸ ਹੈ ਮੁਲਕ ਤੋਂ ਵਾਰ ਦੇਵੋ, ਪਿੱਛੇ ਰੱਖ ਰਖਾਉਣ ਦੀ ਲੋੜ ਕੀ ਏ?*
*ਗ਼ਦਰ ਸ਼ੁਰੂ ਹੈ, ਵੀਰਨੋ! ਚਲੋ ਜਲਦੀ, ਬੈਠ ਤੱਕਣ-ਤਕਾਉਣ ਦੀ ਲੋੜ ਕੀ ਏ?*
*ਤੁਰੋ, ਕਰੋ ਹਿੰਮਤ, ਜਲਦੀ ਗ਼ਦਰ ਕਰੀਏ, ਬਾਰ ਬਾਰ ਦੁਹਰਾਉਣ ਦੀ ਲੋੜ ਕੀ ਏ?*

ਕਵਿਤਾ ਤੋਂ ਬਾਅਦ ਬੀਬੀ ਗੁਲਾਬ ਕੌਰ ਨੇ ਆਪਣੀ ਬਾਂਹ ਤੋਂ ਵੰਗਾਂ ਲਾਹ ਲਈਆਂ ਤੇ ਹਵਾ ਵਿਚ ਲਹਿਰਾ ਕੇ ਕਿਹਾ, "ਜੇਕਰ ਇਕੱਠ ਵਿਚ ਸ਼ਾਮਲ ਕੋਈ ਮਨੁੱਖ ਦੇਸ਼ ਨੂੰ ਅਜ਼ਾਦ ਕਰਵਾਉਣ ਤੋਂ ਪਿੱਛੇ ਹਟਣਾ ਚਾਹੁੰਦਾ, ਉਹ ਇਹ ਵੰਗਾਂ ਪਹਿਨ ਲਵੇ। ਜੇਕਰ ਮਰਦਾਂ ਵਿਚ ਹਿੰਮਤ ਨਹੀਂ ਤਾਂ ਅਸੀਂ ਇਸਤਰੀਆਂ ਤਿਆਰ ਹਾਂ। ਅਸੀਂ ਯੁੱਧ ਦੇ ਮੈਦਾਨ ਵਿਚ ਜਾਵਾਂਗੀਆਂ। ਇਹੋ ਜਿਹੇ ਮਰਦ ਸਾਡੇ ਘਰ ਅਤੇ ਚੁੱਲ੍ਹਾ-ਚੌਂਕਾ ਸਾਂਭ ਲੈਣ।" ਬੀਬੀ ਗੁਲਾਬ ਕੌਰ ਜੀ ਦੇ ਇਸ ਭਾਸ਼ਣ ਦਾ ਸਾਰ ਨੈਸ਼ਨਲ ਆਰਕਾਈਵਜ਼ ਆਫ ਇੰਡੀਆ ਨਵੀਂ ਦਿੱਲੀ ਨੇ ਆਪਣੇ ਰਿਕਾਰਡ ਵਿਚ ਸੰਭਾਲਿਆ ਹੋਇਆ ਹੈ।

੧੫ ਫਰਵਰੀ, ੧੯੧੫ ਈ: ਤਕ ਵੱਖ-ਵੱਖ ਦੇਸ਼ਾਂ ਤੋਂ ੨੩੧੨ ਗ਼ਦਰੀ ਸੈਨਿਕ ਤੋਸ਼ਾਮਾਰੂ ਜਹਾਜ਼ ਵਿਚ ਸਵਾਰ ਹੋ ਕੇ ਹਿੰਦੁਸਤਾਨ ਪਹੁੰਚ ਗਏ। ਇਨ੍ਹਾਂ ਵਿਚ ਬੀਬੀ ਗੁਲਾਬ ਕੌਰ ਵੀ ਇਸ ਜਥੇ ਨਾਲ ਕਲਕੱਤੇ ਪਹੁੰਚ ਗਏ। ਰਸਤੇ ਵਿਚਲੀਆਂ ਬੰਦਰਗਾਹਾਂ-ਸਿੰਗਾਪੁਰ, ਪਿਨਾਂਗ ਅਤੇ ਰੰਗੂਨ ਵਿਖੇ ਹਿੰਦੁਸਤਾਨੀਆਂ ਨੂੰ ਗ਼ਦਰ ਪਾਰਟੀ ਵਿਚ ਸ਼ਾਮਲ ਹੋਣ ਲਈ ਬੀਬੀ ਗੁਲਾਬ ਕੌਰ ਜੀ ਪ੍ਰੇਰਦੇ ਰਹੇ ਨਾਲ ਹੀ ਉਹ ਜਹਾਜ਼ ਵਿਚ ਸਫਰ ਕਰ ਰਹੇ ਸਾਥੀਆਂ ਨੂੰ ਚੜ੍ਹਦੀ ਕਲਾ ਵਿਚ ਰਹਿਣ ਦੀ ਪ੍ਰੇਰਨਾ ਵੀ ਕਰਦੇ ਰਹੇ। ਇਨ੍ਹਾਂ ਨਾਲ ਸੁਨਾਮ ਦੇ ਨੇੜਲੇ ਪਿੰਡ ਦੌਲੇ ਸਿੰਘ ਵਾਲੇ ਦਾ ਸ. ਜੀਵਨ ਸਿੰਘ ਵੀ ਹਿੰਦੁਸਤਾਨ ਪਹੁੰਚਿਆ। ਜਦੋਂ ਇਹ ਕਲਕੱਤੇ ਪਹੁੰਚੇ ਤਾਂ ਪੁਲਿਸ ਅਧਿਕਾਰੀਆਂ ਨੇ ਇਨ੍ਹਾਂ ਦੇ ਪਰਵਾਰਿਕ ਪਿਛੋਕੜ ਬਾਰੇ ਪੁੱਛ-ਗਿੱਛ ਕੀਤੀ। ਬੀਬੀ ਗੁਲਾਬ ਕੌਰ ਨੇ ਆਪਣੇ ਮਾਪਿਆਂ ਅਤੇ ਸਹੁਰੇ ਪਰਵਾਰ ਦੀ ਪੁੱਛ-ਗਿਛ ਦੇ ਡਰੋਂ ਆਪਣੀ ਪਹਿਚਾਣ ਸ. ਜੀਵਨ ਸਿੰਘ ਦੀ ਪਤਨੀ ਵਜੋਂ ਦੱਸ ਦਿੱਤੀ।

ਸਮੁੰਦਰੀ ਜਹਾਜ਼ ਤੋਸ਼ਾਮਾਰੂ ਦੇ ਸਾਰੇ ਮੁਸਾਫਰਾਂ ਨੂੰ ਕਲਕੱਤੇ ਵਿਚ ਕੈਦ ਕਰ ਕੇ ਲਾਹੌਰ ਦੇ ਨੇੜੇ ਦੇ ਇਕ ਰੇਲਵੇ ਜੰਕਸ਼ਨ 'ਤੇ ਲਿਆਂਦਾ ਗਿਆ। ਇਨ੍ਹਾਂ ਵਿੱਚੋਂ ੧੦੦ ਮੁਸਾਫਰਾਂ ਨੂੰ ਮੁਲਤਾਨ ਦੀ ਜੇਲ੍ਹ ਵਿਚ ਭੇਜ ਦਿੱਤਾ ਗਿਆ ਬਾਕੀ ਦੇ ੭੩ ਮੁਸਾਫਰਾਂ

ਨੂੰ ਸੀ.ਆਈ.ਡੀ. ਦੇ ਅਧਿਕਾਰੀਆਂ ਅੱਗੇ ਪੇਸ਼ ਹੋਣ ਲਈ ਲੁਧਿਆਣੇ ਭੇਜ ਦਿੱਤਾ ਗਿਆ। ਇਸ ਸਮੇਂ ਬੀਬੀ ਗੁਲਾਬ ਕੌਰ ਅਤੇ ਸ. ਜੀਵਨ ਸਿੰਘ ਵੱਲੋਂ ਪੁਲਿਸ ਨੂੰ ਦਿੱਤੀ ਗਲਤ ਜਾਣਕਾਰੀ ਕਾਰਨ ਦੋਵੇਂ ਰਿਹਾਅ ਹੋ ਗਏ। ਇਨ੍ਹਾਂ ਦੇ ਨਾਲ ਇਸੇ ਜਹਾਜ਼ ਵਿਚ ਸ. ਅਮਰ ਸਿੰਘ ਵੀ ਆਇਆ ਸੀ। ਇਹ ਤਿੰਨੋਂ ਕੋਟਲਾ ਪਿੰਡ ਆ ਗਏ।

ਹੌਲੀ-ਹੌਲੀ ਹਿੰਦੁਸਤਾਨ ਪਹੁੰਚਣ ਵਾਲਿਆਂ ਦੀ ਗਿਣਤੀ ਅੱਠ ਹਜ਼ਾਰ ਹੋ ਗਈ। ਇਨ੍ਹਾਂ ਕਾਰਵਾਈਆਂ ਬਾਰੇ ਪਤਾ ਲੱਗਣ 'ਤੇ ਅੰਗਰੇਜ਼ ਸਰਕਾਰ ਹਰਕਤ ਵਿਚ ਆ ਗਈ। ਲੱਗਭਗ ੨੫੦੦ ਗ਼ਦਰੀਆਂ ਨੂੰ ਉਨ੍ਹਾਂ ਦੇ ਪਿੰਡਾਂ ਵਿਚ ਹੀ ਨਜ਼ਰਬੰਦ ਕਰ ਦਿੱਤਾ ਗਿਆ। ਇਨ੍ਹਾਂ ਵਿੱਚੋਂ ੪੦੦ ਦੇ ਲੱਗਭਗ ਨੂੰ ਜ਼ਿਆਦਾ ਖਤਰਨਾਕ ਸਮਝਦਿਆਂ ਕੈਦ ਕਰ ਲਿਆ ਗਿਆ। ਇਸ ਨਾਲ ਪਾਰਟੀ ਦੀ ਕਾਰਵਾਈ ਨੂੰ ਕਾਫੀ ਧੱਕਾ ਲੱਗਾ। ਨਵੇਂ ਲੀਡਰਾਂ ਨੇ ਸਥਿਤੀ ਨੂੰ ਜਲਦੀ ਹੀ ਸਾਂਭ ਲਿਆ। ਛੋਟੇ ਕਿਤਾਬਚੇ ਛਾਪ ਕੇ ਲੋਕਾਂ ਨੂੰ ਜਾਗ੍ਰਿਤ ਕਰਨਾ ਸ਼ੁਰੂ ਕਰ ਦਿੱਤਾ।

ਬੀਬੀ ਗੁਲਾਬ ਕੌਰ, ਸ. ਜੀਵਨ ਸਿੰਘ ਅਤੇ ਸ. ਅਮਰ ਸਿੰਘ ਨੇ ਆਪਣਾ ਸੰਪਰਕ ਬਾਬਾ ਹਰਨਾਮ ਸਿੰਘ ਟੁੰਡੀਲਾਟ ਨਾਲ ਕਾਇਮ ਕੀਤਾ ਜਿਨ੍ਹਾਂ ਨੇ ਇਨ੍ਹਾਂ ਤਿੰਨਾਂ ਨੂੰ ਗ਼ਦਰ ਲਹਿਰ ਦੀਆਂ ਵਿਸ਼ੇਸ਼ ਸੇਵਾਵਾਂ 'ਤੇ ਲਾ ਦਿੱਤਾ। ਸ. ਜੀਵਨ ਸਿੰਘ ਅਤੇ ਮਨੀਲਾ ਤੋਂ ਆਏ ਹੋਰ ਕ੍ਰਾਂਤੀਕਾਰੀਆਂ ਨੂੰ ਸ. ਕਰਤਾਰ ਸਿੰਘ ਸਰਾਭਾ ਦੀ ਅਗਵਾਈ ਵਾਲੇ 'ਫੌਜੀ ਦਸਤੇ' ਵਿਚ ਸ਼ਾਮਲ ਕਰ ਦਿੱਤਾ ਗਿਆ। ਇਨ੍ਹਾਂ ਦਾ ਕਾਰਜ ਖੇਤਰ ਸਤਲੁਜ ਦੇ ਪਾਰ ਦਾ ਇਲਾਕਾ ਸੀ। ਬੀਬੀ ਗੁਲਾਬ ਕੌਰ ਦਾ ਕੰਮ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ 'ਹਰਿਆਣਾ' ਦੇ ਖੇਤਰ ਦੀਆਂ ਇਸਤਰੀਆਂ ਵਿਚ ਪ੍ਰਚਾਰ ਕਰਨ ਦਾ ਸੀ।

ਜਦੋਂ ਪਾਰਟੀ ਨੇ ਬਾਕਾਇਦਾ ਸੰਸਥਾ ਦਾ ਰੂਪ ਧਾਰਨ ਕੀਤਾ ਤਾਂ ਬੀਬੀ ਗੁਲਾਬ ਕੌਰ ਜੀ ਨੂੰ ਪਾਰਟੀ ਦੇ ਮੁੱਖ ਦਫ਼ਤਰ ਸ੍ਰੀ ਅੰਮ੍ਰਿਤਸਰ ਵਿਖੇ ਬੁਲਾ ਲਿਆ ਗਿਆ। ਕ੍ਰਾਂਤੀ ਲਈ ਤਿਆਰੀਆਂ ਸ਼ੁਰੂ ਹੋ ਗਈਆਂ। ਪਾਰਟੀ ਦਾ ਦਫ਼ਤਰ ਸ੍ਰੀ ਅੰਮ੍ਰਿਤਸਰ ਤੋਂ ਬਦਲ ਕੇ ਲਾਹੌਰ ਬਣਾਇਆ ਗਿਆ। ਬੀਬੀ ਗੁਲਾਬ ਕੌਰ ਜੀ ਨੂੰ ਲਾਹੌਰ ਭੇਜ ਦਿੱਤਾ ਗਿਆ। ਇਨ੍ਹਾਂ ਨੂੰ ਲਾਹੌਰ ਦੇ ਰੇਲਵੇ ਸਟੇਸ਼ਨ ਦੇ ਪਾਸ ਮੂਲ ਚੰਦ ਦੀ ਸਰਾਂ ਅਤੇ ਬੰਸੀ ਲਾਲਾ ਦੇ ਮੰਦਰ ਵਿਚ ਕਮਰਾ ਲੈ ਕੇ ਦਿੱਤਾ ਗਿਆ। ਆਪ ਪਾਰਟੀ ਦੀ ਰੀਸੈਪਸ਼ਨਿਸਟ ਵਜੋਂ ਕੰਮ ਕਰਨ ਲੱਗੇ। ਇਹ ਦਿਨ ਭਰ ਚਰਖਾ ਕੱਤਦੇ ਰਹਿੰਦੇ। ਇਨ੍ਹਾਂ ਨੂੰ ਲਾਹੌਰ ਵਿਚਲੇ ਪਾਰਟੀ ਦੇ ਗੁਪਤ ਦਫ਼ਤਰਾਂ ਅਤੇ ਮੁਖੀ ਆਗੂਆਂ ਦੇ ਥਾਂ ਟਿਕਾਣਿਆਂ ਦੀ ਪੂਰੀ ਜਾਣਕਾਰੀ ਹੁੰਦੀ ਸੀ। ਜੇਕਰ ਕੋਈ ਪਾਰਟੀ ਦੇ ਦਫ਼ਤਰ ਵਿਚ ਜਾਣਾ ਚਾਹੁੰਦਾ ਸੀ ਤਾਂ ਉਸ ਨੂੰ ਪਹਿਲਾਂ ਬੀਬੀ ਗੁਲਾਬ ਕੌਰ ਜੀ ਨੂੰ ਮਿਲ ਕੇ ਸਾਰੀ ਜਾਣਕਾਰੀ ਦੇਣੀ ਪੈਂਦੀ ਸੀ। ਜਦੋਂ ਬੀਬੀ ਗੁਲਾਬ ਕੌਰ ਜੀ ਦੀ ਪੂਰੀ ਤਸੱਲੀ ਹੋ

ਜਾਂਦੀ ਸੀ ਤਾਂ ਹੀ ਉਹ ਅੱਗੇ ਕਿਸੇ ਨੂੰ ਮਿਲ ਸਕਦਾ ਸੀ। ਪਾਰਟੀ ਦੀਆਂ ਗੁਪਤ ਹਦਾਇਤਾਂ ਦੇ ਅਨੁਸਾਰ, ਫੀਲਡ ਤੋਂ ਲਾਹੌਰ ਆਉਣ ਵਾਲੇ ਹਰ ਵਰਕਰ ਤੇ ਆਗੂ ਨੂੰ ਬੀਬੀ ਗੁਲਾਬ ਕੌਰ ਤੋਂ ਪ੍ਰਵਾਨਗੀ ਲੈਣੀ ਪੈਂਦੀ ਸੀ। ਕੇਵਲ ਉਨ੍ਹਾਂ ਵੱਲੋਂ ਦੱਸੇ ਗੁਪਤ ਸ਼ਬਦ ਰਾਹੀਂ ਹੀ ਮੈਂਬਰਾਂ ਦੇ ਗੁਪਤ ਟਿਕਾਣੇ 'ਤੇ ਪਹੁੰਚਿਆ ਜਾ ਸਕਦਾ ਸੀ। ਗ਼ਦਰੀਆਂ ਦੀ ਡਾਕ ਇਕ ਥਾਂ ਤੋਂ ਦੂਜੇ ਥਾਂ ਪਹੁੰਚਾਉਣ ਦਾ ਕੰਮ ਆਪ ਆਪਣੇ ਹੱਥੀਂ ਕਰਦੇ ਸਨ। ਵੱਖ-ਵੱਖ ਥਾਵਾਂ 'ਤੇ ਜਾਣ ਲਈ ਆਪ ਨੂੰ ਕਈ ਤਰ੍ਹਾਂ ਦੇ ਭੇਸ ਧਾਰਨ ਕਰਨੇ ਪੈਂਦੇ ਸਨ, ਕਦੀ ਇਹ ਚੂੜੀਆਂ ਗਜ਼ਰੇ ਵੇਚਣ ਵਾਲੀ ਦਾ ਭੇਸ ਧਾਰਦੇ, ਕਦੀ ਕਿਸੇ ਹੋਰ ਰੂਪ ਵਿਚ ਇਕ ਥਾਂ ਤੋਂ ਦੂਜੀ ਥਾਂ ਪੁੱਜਦੇ ਸਨ।

ਸਿਵਾਏ ਜਰਮਨੀ ਤੋਂ ਕਿਸੇ ਹੋਰ ਮੁਲਕ ਵੱਲੋਂ ਕੋਈ ਮਾਲੀ ਸਹਾਇਤਾ ਪ੍ਰਾਪਤ ਨਾ ਹੋਈ। ਜੋ ਸ਼ਸਤ੍ਰ ਬਾਹਰੋਂ ਭੇਜੇ ਜਾਂਦੇ ਉਹ ਰਸਤੇ ਵਿਚ ਹੀ ਜ਼ਬਤ ਕਰ ਲਏ ਜਾਂਦੇ। ੧੨ ਫਰਵਰੀ, ੧੯੧੫ ਈ: ਨੂੰ ਪਾਰਟੀ ਦੀ ਕਾਰਜਕਾਰਨੀ ਕਮੇਟੀ ਨੇ ਫੈਸਲਾ ਕੀਤਾ ਕਿ ੨੧ ਫਰਵਰੀ ਨੂੰ ਬਗ਼ਾਵਤ ਅਰੰਭ ਕਰ ਦਿੱਤੀ ਜਾਵੇਗੀ। ਇਸ ਦੀ ਖ਼ਬਰ ਮੁਖ਼ਬਰ ਕ੍ਰਿਪਾਲ ਸਿੰਘ ਰਾਹੀਂ ਸਰਕਾਰ ਪਾਸ ਪਹੁੰਚ ਗਈ। ਪਤਾ ਲੱਗਣ 'ਤੇ ਗ਼ਦਰੀਆਂ ਨੇ ੨੧ ਫਰਵਰੀ ਦੀ ਥਾਂ ੧੯ ਫਰਵਰੀ ਦੀ ਤਾਰੀਖ਼ ਨਿਸ਼ਚਤ ਕਰ ਲਈ। ਗ਼ਦਰੀ ਕੋਟਲਾ ਨੌਧ ਸਿੰਘ ਪਿੰਡ ਵਿਚ ਆ ਗਏ ਤੇ ਪਿੰਡਾਂ ਵਿਚ ਫਿਰ ਕੇ ਪ੍ਰਚਾਰ ਕਰਨ ਲੱਗੇ। ਪਰ ਅੰਗਰੇਜ਼ ਸਰਕਾਰ ਚੌਕਸ ਹੋ ਚੁੱਕੀ ਸੀ ਅਤੇ ਗ਼ਦਰੀਆਂ ਦੀ ਫੜੋ-ਫੜੀ ਸ਼ੁਰੂ ਹੋ ਚੁੱਕੀ ਸੀ। ਲਾਹੌਰ ਵਿੱਚੋਂ ਕਈ ਥਾਂ 'ਤੇ ਛਾਪਾ ਮਾਰ ਕੇ ੧੩ ਦੇ ਕਰੀਬ ਪ੍ਰਮੁੱਖ ਗ਼ਦਰੀਆਂ ਨੂੰ ਗ੍ਰਿਫਤਾਰ ਕਰ ਲਿਆ ਅਤੇ ਫੌਜੀ ਛਾਉਣੀਆਂ ਵਿਚ ਸੈਨਾ ਨੂੰ ਸਾਵਧਾਨ ਕਰ ਦਿੱਤਾ ਗਿਆ। ਗ਼ਦਰੀਆਂ ਵੱਲੋਂ ਮਿਥਿਆ ਗ਼ਦਰ ਮਿਸ਼ਨ ਫੇਲ ਹੋ ਗਿਆ।

ਲਾਹੌਰ ਵਿੱਚੋਂ ਨਿਕਲ ਕੇ ਆਪ ਸ. ਅਮਰ ਸਿੰਘ ਦੇ ਪਿੰਡ ਹੁਸ਼ਿਆਰਪੁਰ ਚਲੇ ਗਏ। ਪੁਲਿਸ ਨੂੰ ਸੂਚਨਾ ਮਿਲਣ 'ਤੇ ਇਨ੍ਹਾਂ ਨੂੰ ਛਾਪਾ ਮਾਰ ਕੇ ਗ੍ਰਿਫਤਾਰ ਕਰ ਲਿਆ ਗਿਆ। ਇਨ੍ਹਾਂ ਨੂੰ ਸ਼ਰਨ ਦੇਣ ਕਾਰਨ ਸ. ਅਮਰ ਸਿੰਘ ਨੂੰ ਦੋ ਸਾਲ ਦੀ ਸਖਤ ਕੈਦ ਦੀ ਸਜ਼ਾ ਹੋਈ ਸੀ। ਬੀਬੀ ਗੁਲਾਬ ਕੌਰ 'ਤੇ ਸਿਆਸੀ ਕਾਰਨਾਂ ਕਰਕੇ ਅੰਗਰੇਜ਼ ਸਰਕਾਰ ਨੇ ਕਚਹਿਰੀ ਵਿਚ ਕੋਈ ਮੁਕੱਦਮਾ ਨਾ ਚਲਾਇਆ। ਇਨ੍ਹਾਂ ਨੂੰ ੧੯੧੯ ਦੀ ਬਦਨਾਮ ਬੰਗਾਲ ਦੰਡਧਾਰਾ ਅਧੀਨ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਸੰਨ ੧੯੨੧ ਈ: ਵਿਚ ਬੀਬੀ ਗੁਲਾਬ ਕੌਰ ਨੂੰ ਰਿਹਾਅ ਕੀਤਾ ਗਿਆ। ਰਿਹਾਅ ਹੋਣ ਤੋਂ ਬਾਅਦ ਇਹ ਸ. ਅਮਰ ਸਿੰਘ ਦੇ ਪਿੰਡ ਕੋਟਲਾ ਨੌਧ ਸਿੰਘ ਵਿਖੇ ਆ ਗਏ। ਇਸ ਪਿੰਡ ਵਿਚ ਵੀ ਪੁਲਿਸ ਇਨ੍ਹਾਂ 'ਤੇ ਸਖਤ ਨਿਗਰਾਨੀ ਰੱਖਦੀ ਸੀ। ਇੱਥੇ ਹੀ ਇਨ੍ਹਾਂ ਦੀ ਮੌਤ ਹੋ ਗਈ। ਪੁਲਿਸ ਦਾ ਵਿਚਾਰ ਸੀ ਕਿ ਜੇਕਰ ਇਹ ਮਰਦ ਹੁੰਦੀ ਤਾਂ ਇਸ ਨੂੰ ਵੀ ਬਾਕੀ ਦੇ ਗ਼ਦਰੀਆਂ ਵਾਂਗ ਫਾਂਸੀ ਤੋਂ ਕੋਈ ਨਹੀਂ ਸੀ ਬਚਾ ਸਕਦਾ।

ਪਕੜੇ ਗਏ ਸਾਰੇ ਗ਼ਦਰੀਆਂ ਨੂੰ ਲਾਹੌਰ ਦੀ ਸੈਂਟ੍ਰਲ ਜੇਲ੍ਹ ਵਿਚ ਇਕੱਠੇ ਕਰ ਲਿਆ ਗਿਆ। ਸਪੈਸ਼ਲ ਅਦਾਲਤ ਲਾ ਕੇ ਲਾਹੌਰ ਸਾਜ਼ਿਸ਼ ਦੇ ਕੇਸਾਂ ਦੀ ਸੁਣਵਾਈ ਸ਼ੁਰੂ ਕੀਤੀ ਗਈ। ਕੁੱਲ ੨੯੧ ਗ਼ਦਰੀਆਂ ਵਿਰੁੱਧ ਕੇਸ ਦਰਜ ਕੀਤੇ ਗਏ। ਇਨ੍ਹਾਂ ਵਿੱਚੋਂ ੪੨ ਨੂੰ ਫਾਂਸੀ, ੧੧੪ ਨੂੰ ਉਮਰ ਭਰ ਲਈ ਜਲਾਵਤਨ ਅਤੇ ੯੩ ਨੂੰ ਹੋਰ ਸਜ਼ਾਵਾਂ ਦਿੱਤੀਆਂ ਗਈਆਂ। ੪੨ ਵਿਅਕਤੀਆਂ ਨੂੰ ਬੇਕਸੂਰ ਸਮਝ ਕੇ ਛੱਡ ਦਿੱਤਾ ਗਿਆ। ਜਿਨ੍ਹਾਂ ਫੌਜੀ ਟੁਕੜੀਆਂ ਨੇ ਬਗ਼ਾਵਤ ਕੀਤੀ ਸੀ ਉਨ੍ਹਾਂ ਨੂੰ ਸਖਤ ਸਜ਼ਾਵਾਂ ਦਿੱਤੀਆਂ ਗਈਆਂ। ਇਨ੍ਹਾਂ ਵਿੱਚੋਂ ੨੧ ਨੂੰ ਫਾਂਸੀ ਅਤੇ ੬੫ ਨੂੰ ਉਮਰ ਭਰ ਲਈ ਜਲਾਵਤਨ ਦੀ ਸਜ਼ਾ ਦਿੱਤੀ ਗਈ। ਇਨ੍ਹਾਂ ਦੀਆਂ ਜਾਇਦਾਦਾਂ ਸਰਕਾਰ ਵੱਲੋਂ ਜ਼ਬਤ ਕਰ ਲਈਆਂ ਗਈਆਂ। ਸਿੰਗਾਪੁਰ ਵਿਚ ਸਥਿਤ ੫ ਲਾਇਟ ਇਨਫੈਂਟਰੀ ਦੇ ੭੦੦ ਬੰਦਿਆਂ ਨੇ ੧੫ ਫਰਵਰੀ ਨੂੰ ਬਗ਼ਾਵਤ ਕੀਤੀ ਸੀ ਅਤੇ ਕਿਲ੍ਹੇ ਉੱਤੇ ਕਬਜ਼ਾ ਕਰ ਲਿਆ ਸੀ। ਅੰਗਰੇਜ਼ ਸਰਕਾਰ ਵੱਲੋਂ ਉਨ੍ਹਾਂ ਦੀ ਕਾਰਵਾਈ ਨੂੰ ਵੀ ਦਬਾ ਦਿੱਤਾ ਗਿਆ। ਕੁੱਲ ੧੨੬ ਫੌਜੀਆਂ ਦਾ ਕੋਰਟ ਮਾਰਸ਼ਲ ਕੀਤਾ ਗਿਆ ਜਿਨ੍ਹਾਂ ਵਿੱਚੋਂ ੩੭ ਨੂੰ ਫਾਂਸੀ ਅਤੇ ੪੧ ਨੂੰ ਉਮਰ ਭਰ ਲਈ ਜਲਾਵਤਨ ਦੀ ਸਜ਼ਾ ਦਿੱਤੀ ਗਈ। ਹੋਰ ਵੀ ਬਹੁਤ ਸਾਰਿਆਂ ਨੂੰ ਵੱਖ-ਵੱਖ ਤਰ੍ਹਾਂ ਦੀਆਂ ਸਜ਼ਾਵਾਂ ਸੁਣਾਈਆਂ ਗਈਆਂ। ■

## ਹਲਕਾ ਸ੍ਰੀ ਹਰਿਗੋਬਿੰਦਪੁਰ ਵਿਖੇ ਗੁਰਮਤਿ ਸਮਾਗਮ

ਹਲਕਾ ਸ੍ਰੀ ਹਰਿਗੋਬਿੰਦਪੁਰ ਵਿਖੇ ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਛੇਵੀਂ ਵਿਖੇ ੮ ਤੋਂ ੧੦ ਫਰਵਰੀ ੨੦੧੩ ਤਕ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ ਜਿਸ ਵਿਚ ਭਾਈ ਭਰਪੂਰ ਸਿੰਘ, ਭਾਈ ਜਗਦੇਵ ਸਿੰਘ ਤੇ ਭਾਈ ਜਸਪਾਲ ਸਿੰਘ, ਭਾਈ ਗੁਰਭੇਜ ਸਿੰਘ ਨੇ ਗੁਰਬਾਣੀ ਉਚਾਰਨ ਅਤੇ ਰਹਿਤ ਮਰਿਯਾਦਾ ਸਬੰਧੀ ਲੈਕਚਰ ਕੀਤੇ ਇਸ ਕੈਂਪ ਤੋਂ ਪਹਿਲਾਂ ਮਾੜੀ ਬੁੱਚਿਆਂ, ਮੰਡ, ਲਾਇਲਪੁਰ ਆਦਿ ਪਿੰਡਾਂ ਵਿਚ ਸ਼ਾਮ ਦੇ ਦੀਵਾਨ ਵੀ ਲਗਾਏ ਗਏ। ਜਿਨ੍ਹਾਂ ਵਿਚ ਭਾਈ ਗੁਰਪ੍ਰੀਤ ਸਿੰਘ ਦੇ ਢਾਡੀ ਜਥੇ ਅਤੇ ਭਾਈ ਕੁਲਜੀਤ ਸਿੰਘ ਦੇ ਕਵੀਸ਼ਰੀ ਜਥੇ ਵੀ ਪ੍ਰਚਾਰ ਕਰਦੇ ਰਹੇ। ੧੦ ਫਰਵਰੀ ਨੂੰ ਹੀ ਅੰਮ੍ਰਿਤ-ਸੰਚਾਰ ਹੋਇਆ। ਜਿਸ ਵਿਚ ੧੧੬ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਗੁਰਮਤਿ ਸਿਖਲਾਈ ਕੈਂਪ ਵਿਚ ਹਾਜ਼ਰੀ ਭਰਨ ਵਾਲੇ ਅਖੰਡਪਾਠੀ, ਗ੍ਰੰਥੀ ਸਾਹਿਬਾਨ ਨੂੰ ਜਥੇਦਾਰ ਕਸ਼ਮੀਰ ਸਿੰਘ ਬਰਿਆਰ ਵੱਲੋਂ ਨਿੱਤਨੇਮ ਸਟੀਕ ਧਾਰਮਿਕ ਪੁਸਤਕਾਂ ਅਤੇ ਪ੍ਰਸੰਸਾ-ਪੱਤਰ ਦੇ ਕੇ ਸਨਮਾਨਿਤ ਕੀਤਾ ਗਿਆ। ਸਮੁੱਚੇ ਸਮਾਗਮਾਂ ਦੀ ਸਫਲਤਾ ਵਿਚ ਜਥੇ. ਕਸ਼ਮੀਰ ਸਿੰਘ ਬਰਿਆਰ, ਮੈਨੇਜਰ ਸੁਖਜਿੰਦਰ ਸਿੰਘ, ਨਰਿੰਦਰ ਸਿੰਘ ਗੋਰਾ, ਹੈੱਡ ਗ੍ਰੰਥੀ ਭਾਈ ਮੋਹਕਮ ਸਿੰਘ, ਗਿ. ਰਣਜੀਤ ਸਿੰਘ ਗ੍ਰੰਥੀ ਦਾ ਵਿਸ਼ੇਸ਼ ਯੋਗਦਾਨ ਰਿਹਾ।

# ਮਾਤਾ ਕਰਮ ਕੌਰ ਜੀ

-ਡਾ. ਅਮਰਜੀਤ ਕੌਰ*

ਮਾਤਾ ਕਰਮ ਕੌਰ ਜੋ ਕਿ ਪਤੀ ਅਤੇ ਪੁੱਤਰ ਦੇ ਵਿਛੋੜਾ ਦੇ ਜਾਣ ਤੋਂ ਬਾਅਦ ਬਹੁਤ ਉਦਾਸ ਹੋ ਗਈ ਸੀ। ਉਹ ਆਪਣੇ ਪੱਕੇ ਮਹਿਲਾਂ ਨੂੰ ਛੱਡ ਕੇ ਇਕ ਕੱਚੀ ਹਵੇਲੀ ਵਿਚ ਜਾ ਕੇ ਰਹਿਣ ਲੱਗ ਪਈ।

ਮਾਤਾ ਕਰਮ ਕੌਰ ਗੁਰਮੁਖੀ ਅਤੇ ਫ਼ਾਰਸੀ ਦੀ ਵਿਦਵਾਨ ਸੀ। ਮਾਤਾ ਕਰਮ ਕੌਰ ਨੇ ੩੧ ਸਾਲ ਰਾਜ ਕੀਤਾ। ਨਿੱਕੀਆਂ ਮੋਟੀਆਂ ਜੰਗਾਂ ਵੀ ਲੜੀਆਂ। ਪਰ ਸਭ ਮਿਸਲਾਂ ਵਾਲੇ ਅਤੇ ਮਹਾਰਾਜਾ ਰਣਜੀਤ ਸਿੰਘ ਤਕ ਕਿਸੇ ਨੇ ਵੀ ਬਾਬਾ ਬੁੱਢਾ ਸਾਹਿਬ ਜੀ ਦੇ ਸਤਿਕਾਰ ਨੂੰ ਮੁੱਖ ਰੱਖਦਿਆਂ ਇਸ ਰਿਆਸਤ ਵੱਲ ਅੱਖ ਚੁੱਕ ਕੇ ਨਾ ਵੇਖਿਆ।

ਸੰਮਤ ੧੮੮੧ ਬਿ: ਨੂੰ ਮਾਤਾ ਕਰਮ ਕੌਰ ਰਿਆਸਤ ਦੀ ਸਾਰੀ ਕਾਰ ਆਪਣੇ ਭਰਾ ਚੜਤ ਸਿੰਘ ਨੂੰ ਸੌਂਪ ਕੇ ਅਕਾਲ ਚਲਾਣਾ ਕਰ ਗਈ।

ਚੜਤ ਸਿੰਘ ਇਕ ਅਯੋਗ ਵਿਅਕਤੀ ਸੀ। ਉਹ ਆਪਣੀਆਂ ਮਨ ਆਈਆਂ ਕਰਨ ਲੱਗਾ। ਜਨਤਾ ਨੂੰ ਦੁੱਖ ਦੇਣ ਲੱਗਾ। ਸਾਰੀ ਰਿਆਸਤ ਵਿਚ ਹਾਹਾਕਾਰ ਮੱਚ ਗਈ।

ਝੰਡੇ ਰਾਮਦਾਸ ਪੁਰ ਦੇ ਲੋਕਾਂ ਨੇ ਸਲਾਹ ਕਰ ਕੇ ਨਵਧਾ ਨਾਮ ਦੇ ਦੁਬੇਸਰ ਬ੍ਰਾਹਮਣ ਨੂੰ ਲਾਹੌਰ ਦਰਬਾਰ ਵਿਚ ਮਹਾਰਾਜਾ ਰਣਜੀਤ ਸਿੰਘ ਕੋਲ ਭੇਜਿਆ। ਜਦੋਂ ਝੰਡੇ ਰਾਮਦਾਸ ਪੁਰ ਦੀ ਪੰਚਾਇਤ ਨੇ ਜਾ ਕੇ ਚੜਤ ਸਿੰਘ ਦੇ ਕਾਰਿਆਂ ਬਾਰੇ ਦੱਸਿਆ ਤੇ ਕਿਹਾ ਕਿ ਤੁਸੀਂ ਇਸ ਰਿਆਸਤ ਦੀ ਕਾਰ ਸੰਭਾਲੋ। ਚੜਤ ਸਿੰਘ ਮਾਤਾ ਕਰਮ ਕੌਰ ਦਾ ਭਰਾ ਹੈ। ਇਹ 'ਬ੍ਰਿਧ ਕਿਆਂ' ਦੇ ਵਿੱਚੋਂ ਨਹੀਂ ਹੈ ਅਸੀਂ ਚੜਤ ਸਿੰਘ ਦੇ ਜ਼ੁਲਮ ਨਹੀਂ ਸਹਿ ਸਕਦੇ। ਝੰਡੇ ਰਾਮਦਾਸ ਪੁਰ ਦੇ ਲੋਕਾਂ ਦੀ ਫਰਿਆਦ ਸੁਣ ਕੇ ਪਹਿਲਾਂ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਚੜਤ ਸਿੰਘ ਨੂੰ ਸਮਝਾਉਣਾ ਚਾਹਿਆ ਪਰ ਜਦੋਂ ਕੋਈ ਅਸਰ ਨਾ ਹੋਇਆ ਤਾਂ ਅੱਕ ਕੇ ਮਹਾਰਾਜਾ ਰਣਜੀਤ ਸਿੰਘ ਨੇ ਫ਼ਕੀਰ ਅਜ਼ੀਜ਼ੁਦੀਨ ਨੂੰ ਫੌਜ ਦੇ ਕੇ ਭੇਜਿਆ। ਜਦੋਂ ਚੜਤ ਸਿੰਘ ਨੇ ਮਹਾਰਾਜੇ ਦੀ ਫੌਜ ਦੇ ਆਉਣ ਦੀ ਖ਼ਬਰ ਸੁਣੀ ਤਾਂ ਉਹ ਮੁਕਾਬਲੇ ਦੀ ਤਾਕਤ ਆਪਣੇ ਵਿਚ ਨਾ ਸਮਝ ਕੇ ਸਭ ਕੁਝ ਝੰਡੇ ਰਮਦਾਸ ਪੁਰ ਵਿਖੇ ਹੀ ਛੱਡ ਕੇ, ਜਾਨ ਬਚਾ ਕੇ ਦੌੜ ਗਿਆ। ਮਹਾਰਾਜੇ ਦੀ ਫੌਜ ਮਮੂਲੀ ਝੜਪ ਤੋਂ ਬਾਅਦ ਝੰਡੇ ਰਾਮਦਾਸ ਪੁਰ ਦਾ ਕੁੱਲ ਖਜ਼ਾਨਾ, ਕੀਮਤੀ ਮਾਲ, ਅਸਤਰ-ਸ਼ਸਤਰ, ਘੋੜੇ, ਹਾਥੀ ਇਤਿਆਦਿ ਸਭ ਕੁਝ

* ਪਿੰਡ ਤੇ ਡਾਕ: ਇੱਬਣ ਕਲਾਂ, ਝਬਾਲ ਰੋਡ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ। ਮੋ. ੯੭੮੦੬-੩੫੧੯੭

ਲੁੱਟ ਕੇ ਲਾਹੌਰ ਮੁੜ ਗਈ। ਮਹਾਰਾਜਾ ਰਣਜੀਤ ਸਿੰਘ ਨੇ ਝੰਡੇ ਰਾਮਦਾਸ ਪੁਰ ਵਿਚ ਆਪਣਾ ਥਾਣਾ ਕਾਇਮ ਕਰ ਲਿਆ।

ਮਹਾਰਾਜਾ ਰਣਜੀਤ ਸਿੰਘ ਦੀ ਫੌਜ ਨੇ ਸ਼ਾਹੀ ਖਜ਼ਾਨੇ ਵਿੱਚੋਂ ਇੱਕ ਲੱਖ ਪਚੱਤਰ ਹਜ਼ਾਰ ਰੁਪਏ ਲੁੱਟਣ ਤੋਂ ਇਲਾਵਾ ਸਾਰੇ ਸ਼ਹਿਰ ਦਾ ਧਨ ਤੇ ਸੋਨਾ ਜੋ ਕਿ ਕਈ ਗੁਣਾਂ ਵੱਧ ਸੀ। ਸਭ ਲੁੱਟ ਲਿਆ। ਇੱਥੋਂ ਤਕ ਕਿ ਲੁੱਟ ਦੇ ਵਿਚ ਫੌਜ ਭਾਈ ਗੁਰਬਖਸ਼ ਸਿੰਘ ਜੀ ਦੇ ਸਮੇਂ ਦੀਆਂ ਲਿਖੀਆਂ ਪੁਸਤਕਾਂ ਵੀ ਲੈ ਗਈ। ਲੁੱਟ ਦਾ ਧਨ, ਸੋਨਾ ਤੇ ਕੀਮਤੀ ਮਾਲ ਮਹਾਰਾਜੇ ਦੇ ਖਜ਼ਾਨੇ ਵਿਚ ਜਮਾ ਹੋ ਗਿਆ ਤੇ ਮਹਾਰਾਜੇ ਨੇ ਪੁਸਤਕਾਂ ਬਰਨਾਲੇ ਵਾਲੇ ਪੰਡਤ ਨਿੱਕਾ ਸਿੰਘ ਦੇ ਚੇਲੇ ਭਾਈ ਰਣ ਸਿੰਘ ਨੂੰ ਦੇ ਦਿੱਤੀਆਂ। ਵਰਣਨਯੋਗ ਹੈ ਕਿ ਇਹੀ ਪੁਸਤਕਾਂ ਸਨ ਜੋ 'ਪੰਜ ਸੌ ਸਾਖੀ' ਦੀ ਜਿਲਦ ਵਿਚ ਸਨ, ਜੋ ਮਹਾਂਕਵੀ ਭਾਈ ਸੰਤੋਖ ਸਿੰਘ ਦੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਲਿਖਣ ਦਾ ਆਧਾਰ ਬਣੀਆਂ। ਜਿਨ੍ਹਾਂ ਨੂੰ ਅੱਖੀ ਵੇਖਣ ਦੀ ਹਾਮੀ ਗਿਆਨੀ ਗਿਆਨ ਸਿੰਘ ਵੀ ਭਰਦੇ ਹਨ। ਇਸ ਤੋਂ ਬਾਅਦ ਕਿੱਥੇ ਗਈਆਂ, ਜਿਸ ਦੀ ਹੁਣ ਤਕ ਕੋਈ ਉੱਘ-ਸੁੱਘ ਨਹੀਂ ਹੈ। ਕੇਵਲ 'ਸੌ ਸਾਖੀ' ਗ੍ਰੰਥ ਜੋ ਨਿਹੰਗ ਸਿੰਘਾਂ ਦੇ ਬੁੱਢੇ ਦਲ ਕੋਲ ਸੀ। ਉਸ ਦਾ ਵੀ ਹੁਣ ਪੂਰਾ ਤੇ ਅਸਲ ਰੂਪ ਉਪਲੱਬਧ ਨਹੀਂ ਹੈ।

ਇਸ ਤਰ੍ਹਾਂ ਪੂਰਾ ਝੰਡੇ ਰਾਮਦਾਸ ਪੁਰ ਉੱਜੜ ਗਿਆ। ਲੋਕ ਸ਼ਹਿਰੋਂ ਦੂਰ ਜਾ ਕੇ ਜਿੱਥੇ ਥਾਂ ਮਿਲੀ, ਉੱਥੇ ਵੱਸ ਗਏ। ਹਾਲਤ ਇਹ ਹੋ ਗਈ ਸੀ ਕਿ 'ਬ੍ਰਿਧ ਕਿਆਂ' ਦੇ ਅਸਥਾਨਾਂ 'ਤੇ ਕੋਈ ਦੀਵਾ ਜਗਾਉਣ ਵਾਲਾ ਵੀ ਨਹੀਂ ਰਿਹਾ। ਇਸ ਤਰ੍ਹਾਂ ਪੰਜ ਸਾਲ ਬੀਤ ਗਏ। ਜਦੋਂ ਮਹਾਰਾਜਾ ਰਣਜੀਤ ਸਿੰਘ ਨੂੰ ਇਹ ਅਹਿਸਾਸ ਹੋਇਆ ਕਿ ਉਨ੍ਹਾਂ ਤੋਂ ਅਨਜਾਣੇ ਵਿਚ ਗੁਰਦੁਆਰਾ ਸਾਹਿਬ ਦੀ ਬੇਅਦਬੀ ਹੋਈ ਹੈ ਤਾਂ ਉਨ੍ਹਾਂ ਨੇ ਆਪਣੇ ਗੜਵਈ ਬੂੜ ਸਿੰਘ ਨਾਲ ਇਸ ਬਾਰੇ ਗੱਲ ਕੀਤੀ ਜੋ ਝੰਡੇ ਰਾਮਦਾਸ ਪੁਰ ਜਾਂਦਾ ਹੁੰਦਾ ਸੀ। ਭਾਈ ਬੂੜ ਸਿੰਘ ਨੇ ਮਹਾਰਾਜਾ ਸਾਹਿਬ ਨੂੰ ਹਾਜਰੀ ਭਰਨ ਦੀ ਸਲਾਹ ਦਿੱਤੀ ਤਾਂ ਉਨ੍ਹਾਂ ਕਿਹਾ ਤੁਰੰਤ ਤਿਆਰੀ ਕੀਤੀ ਜਾਏ। ਉਸੇ ਦਿਨ ਮਹਾਰਾਜਾ ਰਣਜੀਤ ਸਿੰਘ ਝੰਡੇ ਰਾਮਦਾਸ ਪੁਰ ਪਹੁੰਚ ਗਏ। ਆਪਣਾ ਡੇਰਾ ਭਾਈ ਕ੍ਰਿਸ਼ਨ ਕੁੰਵਰ ਜੀ ਦੇ ਸਥਾਨ 'ਤੇ ਕੀਤਾ। ਬਹੁਤ ਸਾਰੀ ਮਾਇਆ ਭੇਟ ਲੈ ਕੇ ਗੁਰਦੁਆਰਾ ਸਾਹਿਬ ਪੁੱਜੇ। ਆਪਣੇ ਹੱਥੀਂ ਝਾੜੂ ਦਿੱਤਾ। ਭੁੱਲ ਬਖਸ਼ਾਉਣ ਲਈ ਅਰਦਾਸਾਂ ਬੇਨਤੀਆਂ ਕੀਤੀਆਂ। ਫਿਰ ਮਹਾਰਾਜੇ ਨੇ ਇਰਦ-ਗਿਰਦ ਦੇ ਲੋਕਾਂ ਅਤੇ ਬਾਬਾ ਬੁੱਢਾ ਜੀ ਦੇ ਪਰਵਾਰ ਨੂੰ ਬੁਲਾਇਆ ਅਤੇ ਕਿਹਾ ਕਿ ਕੋਈ ਇਸ ਸਥਾਨ ਦੀ ਸੇਵਾ ਕਰਨ ਦਾ ਬੀੜਾ ਚੁੱਕੇ। ਪਰ ਹੈਰਾਨੀ ਦੀ ਗੱਲ ਹੈ ਕਿ ਕਿਸੇ ਨੇ ਵੀ ਇਸ ਸਥਾਨ ਦੀ ਸੇਵਾ ਕਰਨ ਦਾ ਬੀੜਾ ਚੁੱਕਣ ਦਾ ਹੀਆ ਨਾ ਕੀਤਾ। ਫਿਰ ਮਹਾਰਾਜੇ ਨੇ ਆਪਣੇ ਗੜਵਈ ਬੂੜ ਸਿੰਘ ਰਾਹੀਂ ਨੈਨੇ ਕੇ ਕੋਟ ਤੋਂ ਸਾਧੂ ਭਾਈ ਚਰਨਦਾਸ ਨੂੰ ਬੁਲਾਇਆ ਜੋ ਭਾਈ ਗੁਰਬਖਸ਼ ਸਿੰਘ ਜੀ ਦੀ ਯਾਦਗਾਰ ਦੇ ਸਥਾਨ ਦੀ ਸੇਵਾ ਕਰਦਾ ਸੀ। ਉਸ ਨੂੰ ਇਸ

ਸਥਾਨ ਦੀ ਕਾਰ-ਸੇਵਾ ਸੌਂਪੀ ਗਈ। ਗੁਰਦੁਆਰਾ ਸਾਹਿਬ ਦੀ ਸੇਵਾ ਤੇ ਗੁਜ਼ਾਰੇ ਲਈ ੬੦੦੦/-ਰੁਪਏ ਨਕਦ ਹਰ ਸਾਲ ਅਤੇ ਸੱਤ ਪਿੰਡ ਸ਼ਾਮਪੁਰ, ਰਮਦਾਸ, ਸ਼ਾਹਪੁਰ,ਧਰਮਕੋਟ, ਜੱਟਾ, ਚਮਿਆਰੀ ਅਤੇ ਅਵਾਣ ਨਾਮੇ ਮੁਆਫੀ ਦਿੱਤੇ ਅਤੇ ਇਸ ਦਾ ਪਟਾ ਸੰਮਤ ੧੮੯੬ ਕੱਤਕ ੨੦ ਨੂੰ ਲਿਖ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੇ ਭਾਈ ਚਰਨਦਾਸ ਨੂੰ ਅਦਾਲਤ ਕਰਨ ਦੇ ਵੀ ਅਧਿਕਾਰ ਦਿੱਤੇ। ਮਹਾਰਾਜੇ ਨੇ ਗੁਰਦੁਆਰਾ ਸਾਹਿਬ ਦੀ ਮੁਰੰਮਤ ਕਰਵਾਈ ਅਤੇ ਕਿਹਾ, ਮੇਰੀ ਸੈਨਾ ਜੋ ਧਨ ਲੁੱਟ ਕੇ ਲੈ ਗਈ ਹੈ। ਉਹ ਸਾਰਾ ਧਨ ਸੋਨਾ ਲਾਉਣ ਲਈ ਵਾਪਸ ਕਰਦਾ ਹਾਂ। ■

## ਸ੍ਰੀ ਗੰਗਾਨਗਰ ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਰਾਵਲਾ ਮੰਡੀ ਤਹਿਸੀਲ ਘੜਸਾਣਾ ਜ਼ਿਲ੍ਹਾ ਸ੍ਰੀ ਗੰਗਾਨਗਰ (ਰਾਜਸਥਾਨ) ਵਿਖੇ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਤੇ ਇਲਾਕੇ ਦੀਆਂ ਸੰਗਤਾਂ ਵੱਲੋਂ ਸ਼ਹਿਰ ਰਾਵਲਾ, ਪਿੰਡ ਸਖੀ, ੧੯ ਜੀ.ਡੀ, ੧੨ ਜੀ.ਡੀ, ੭ ਜੀ.ਡੀ, ੧੬ ਕੇ.ਐਨ.ਡੀ, ੨੮੧ ਹੈਡ, ੩੬੫ ਹੈਡ, ਖਾਨੂਵਾਲਾ, ਰਾਵਲਾ ਪਿੰਡ ਤੇ ਗੁਰਦੁਆਰਾ ਕਲਗੀਧਰ, ਗੁਰਦੁਆਰਾ ਨਾਨਕ ਦਰਬਾਰ ਆਦਿ ਪਿੰਡਾਂ 'ਚ ਮਿਤੀ ੧ ਤੋਂ ੬ ਫਰਵਰੀ ੨੦੧੩ ਤਕ ਭਾਈ ਸੁਖਚੈਨ ਸਿੰਘ ਦੇ ਢਾਡੀ ਜਥੇ, ਭਾਈ ਜਸਵੰਤ ਸਿੰਘ, ਭਾਈ ਚਰਨਜੀਤ ਸਿੰਘ ਤੇ ਭਾਈ ਗੁਰਮੀਤ ਸਿੰਘ ਪ੍ਰਚਾਰਕਾਂ ਨੇ ਵੱਖ-ਵੱਖ ਪਿੰਡਾਂ 'ਚ ਧਰਮ ਪ੍ਰਚਾਰ ਕੀਤਾ ਤੇ ਸੰਗਤਾਂ ਨੂੰ ਕੇਸ ਰੱਖਣ ਤੇ ਨਸ਼ਿਆਂ ਤੋਂ ਰਹਿਤ ਹੋਣ ਦੀ ਪ੍ਰੇਰਨਾ ਕੀਤੀ। ਇਸ ਸਮਾਗਮ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਨੇ ਸੰਗਤਾਂ ਨੂੰ ਅੰਮ੍ਰਿਤ ਛਕਣ ਅਤੇ ਸ਼ਬਦ ਗੁਰੂ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਮਿਤੀ ੭ ਫਰਵਰੀ ੨੦੧੩ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਜਿਸ ਵਿਚ ੫੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਕਕਾਰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਪੰਜ ਪਿਆਰੇ ਸਾਹਿਬਾਨ ਤਖਤ ਸ੍ਰੀ ਦਮਦਮਾ ਸਾਹਿਬ ਤੋਂ ਉਚੇਚੇ ਤੌਰ 'ਤੇ ਪਹੁੰਚੇ। ਲੋਕਲ ਕਮੇਟੀ ਦੇ ਪ੍ਰਧਾਨ ਸ. ਸੁਬੇਗ ਸਿੰਘ ਤੇ ਮੈਂਬਰ ਸ. ਨਛੱਤਰ ਸਿੰਘ ਨੇ ਸੰਗਤਾਂ ਨੂੰ ਜੀ ਆਇਆਂ ਆਖਿਆ ਤੇ ਧੰਨਵਾਦ ਕੀਤਾ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

-ਮਨਮੋਹਨ ਕੌਰ*

## ਜ਼ਿਲ੍ਹਾ ਮਾਨਸਾ

**ਗੁਰਦੁਆਰਾ ਭੋਰਾ ਸਾਹਿਬ ਪਾਤਸ਼ਾਹੀ ਦਸਵੀਂ, ਅਕਬਰਪੁਰ ਖੁਡਾਲ:** ਜ਼ਿਲ੍ਹਾ ਮਾਨਸਾ ਦੀ ਤਹਿਸੀਲ ਬੁੱਢਲਾਡਾ ਦੇ ਪਿੰਡ ਅਕਬਰਪੁਰ ਖੁਡਾਲ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨੇ ਇੱਥੇ ਹਾਕਮ ਨਬੀ ਬਖਸ਼ ਕੋਲੋਂ ਭੋਰੇ ਵਿਚ ਬੰਦ ਇਕ ਸਿੱਖ ਨੂੰ ਅਜ਼ਾਦ ਕਰਵਾਇਆ ਸੀ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਭੋਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਝੰਡਾ ਸਾਹਿਬ ਪਾਤਸ਼ਾਹੀ ਦਸਵੀਂ, ਝੰਡਾ ਕਲਾਂ:** ਜ਼ਿਲ੍ਹਾ ਮਾਨਸਾ ਦੀ ਤਹਿਸੀਲ ਸਰਦੂਲਗੜ੍ਹ ਦੇ ਪਿੰਡ ਝੰਡਾ ਕਲਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਤਲਵੰਡੀ ਸਾਬੋ ਤੋਂ ਸਿਰਸਾ ਜਾਣ ਸਮੇਂ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ 'ਗੁਰਦੁਆਰਾ ਝੰਡਾ ਸਾਹਿਬ' ਸੁਸ਼ੋਭਿਤ ਹੈ।

## ਜ਼ਿਲ੍ਹਾ ਫਿਰੋਜ਼ਪੁਰ

**ਗੁਰਦੁਆਰਾ ਜ਼ਾਮਨੀ ਸਾਹਿਬ ਪਾਤਸ਼ਾਹੀ ਦਸਵੀਂ, ਬਜ਼ੀਦਪੁਰ:** ਜ਼ਿਲ੍ਹਾ ਅਤੇ ਤਹਿਸੀਲ ਫਿਰੋਜ਼ਪੁਰ ਦੇ ਪਿੰਡ ਬਜ਼ੀਦਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਦੀ ਜੰਗ ਤੋਂ ਮਗਰੋਂ ਇੱਥੇ ਪਧਾਰੇ ਸਨ।

**ਗੁਰਦੁਅਰਾ ਸਾਹਿਬ ਬਰ਼ਾਤੀਰਥ, ਹਰੀਪੁਰਾ:** ਜ਼ਿਲ੍ਹਾ ਫਿਰੋਜ਼ਪੁਰ ਦੀ ਤਹਿਸੀਲ ਅਬੋਹਰ ਦੇ ਪਿੰਡ ਹਰੀਪੁਰਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਦੀ ਜੰਗ ਉਪਰੰਤ ਇੱਥੇ ਬਿਰਾਜੇ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ

* # ੯੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

ਪਵਿੱਤਰ ਛੋਹ ਵੀ ਪ੍ਰਾਪਤ ਹੈ।

## ਜ਼ਿਲ੍ਹਾ ਬਰਨਾਲਾ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਭਦੌੜ:** ਜ਼ਿਲ੍ਹਾ ਬਰਨਾਲਾ ਦੀ ਸਬ-ਤਹਿਸੀਲ ਭਦੌੜ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਦੀਨੇ ਤੋਂ ਚੱਲ ਕੇ ਸ਼ਿਕਾਰ ਖੇਡਣ ਲਈ ਇੱਥੇ ਪਧਾਰੇ ਸਨ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਤੀਰ ਤੇ ਇਕ ਕਿਰਪਾਨ ਅਜੇ ਵੀ ਸੰਭਾਲੀ ਹੋਈ ਹੈ।

## ਜ਼ਿਲ੍ਹਾ ਫਰੀਦਕੋਟ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਅਜੀਤ ਗਿੱਲ:** ਜ਼ਿਲ੍ਹਾ ਫਰੀਦਕੋਟ ਦੀ ਤਹਿਸੀਲ ਜੈਤੋ ਦੇ ਪਿੰਡ ਅਜੀਤ ਗਿੱਲ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨੇ ਇੱਥੇ ਬੈਠ ਕੇ ਦਸਤਾਰ ਸਜਾਈ ਸੀ।

**ਗੁਰਦੁਆਰਾ ਟਿੱਬੀ ਸਾਹਿਬ ਪਾਤਸ਼ਾਹੀ ਦਸਵੀਂ, ਜੈਤੋ:** ਜ਼ਿਲ੍ਹਾ ਫਰੀਦਕੋਟ ਦੇ ਨਗਰ ਜੈਤੋ ਦੇ ਉੱਤਰ ਵੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਵੱਲ ਜਾਂਦੇ ਹੋਏ ਰਸਤੇ ਵਿਚ ਇੱਥੇ ਬਿਰਾਜੇ ਸਨ। ਜੈਤੋ ਵਿਖੇ ਗੁਰੂ ਸਾਹਿਬ ਜੀ ਨੇ ਸਭ ਤੋਂ ਪਹਿਲਾਂ ਜਿੱਥੇ ਉਤਾਰਾ ਕੀਤਾ ਉੱਥੇ ਗੁਰਦੁਆਰਾ ਟਿੱਬੀ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਗੰਗਸਰ ਸਾਹਿਬ ਪਾਤਸ਼ਾਹੀ ਦੱਸਵੀਂ, ਜੈਤੋ:** ਜ਼ਿਲ੍ਹਾ ਫਰੀਦਕੋਟ ਦੇ ਨਗਰ ਜੈਤੋ ਦੇ ਪੱਛਮ ਵੱਲ ਕਿਲ੍ਹੇ ਦੇ ਕੋਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਗੰਗਸਰ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੈਤੋ ਵਿਖੇ ਗੁਰਦੁਆਰਾ ਟਿੱਬੀ ਸਾਹਿਬ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਰਗਾੜੀ:** ਜ਼ਿਲ੍ਹਾ ਫਰੀਦਕੋਟ ਦੀ ਤਹਿਸੀਲ ਜੈਤੋ ਦੇ ਪਿੰਡ ਬਰਗਾੜੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਕੋਟਕਪੂਰੇ ਵੱਲ ਜਾਂਦੇ ਹੋਏ ਇੱਥੇ ਬਿਰਾਜੇ ਸਨ। ਮਾਲਵਾ ਦੇਸ ਰਟਨ ਕੀ ਸਾਖੀ ਪੋਥੀ ਵਿਚ ਇਸ ਦਾ ਨਾਂ 'ਬਨਗਾੜੀ' ਲਿਖਿਆ ਹੋਇਆ ਹੈ। ਪੰਡਤ ਤਾਰਾ ਸਿੰਘ ਨਰੋਤਮ ਅਨੁਸਾਰ ਇੱਥੇ ਭਾਈ ਨੰਦ ਜੀ ਨੇ ਗੁਰੂ ਸਾਹਿਬ ਦੀ ਟਹਿਲ ਸੇਵਾ ਕਰ ਬਖਸ਼ਿਸ਼ਾਂ ਪ੍ਰਾਪਤ ਕੀਤੀਆਂ।

**ਗੁਰਦੁਆਰਾ ਜੰਡਸਰ ਸਾਹਿਬ ਪਾਤਸ਼ਾਹੀ ਦਸਵੀਂ, ਰਾਮੇਆਣਾ:** ਜ਼ਿਲ੍ਹਾ

ਫਰੀਦਕੋਟ ਦੀ ਤਹਿਸੀਲ ਜੈਤੋ ਦੇ ਪਿੰਡ ਰਾਮੇਆਣਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਣ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੈਤੋ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਯਾਦਗਾਰ ਵਜੋਂ ਗੁਰਦੁਆਰਾ ਜੰਡਸਰ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਗੁਰੂ ਕੀ ਢਾਬ ਮੱਤਾ:** ਜ਼ਿਲ੍ਹਾ ਫਰੀਦਕੋਟ ਦੇ ਪਿੰਡ ਮੱਤਾ, ਗੁਰੂ ਕੀ ਢਾਬ ਮੱਤਾ ਕਰਕੇ ਜਾਣਿਆ ਜਾਂਦਾ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਸ ਅਸਥਾਨ ਨੂੰ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ 'ਦੋਦਾ ਤਾਲ' ਦੇ ਨਾਂ ਨਾਲ ਵੀ ਲਿਖਿਆ ਗਿਆ ਹੈ।

**ਗੁਰਦੁਆਰਾ ਜੰਡ ਸਾਹਿਬ ਪਾਤਸ਼ਾਹੀ ਦਸਵੀਂ, ਵੀਰੇਵਾਲਾ ਕਲਾਂ:** ਜ਼ਿਲ੍ਹਾ ਅਤੇ ਤਹਿਸੀਲ ਫਰੀਦਕੋਟ ਦੇ ਪਿੰਡ ਵੀਰੇਵਾਲ ਕਲਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਣ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਜੀ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਜੰਡ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕੋਟਕਪੂਰਾ:** ਜ਼ਿਲ੍ਹਾ ਫਰੀਦਕੋਟ ਦੇ ਨਗਰ ਕੋਟਕਪੂਰਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਗੁਰੂ ਸਾਹਿਬ ਆਲਮਗੀਰ ਤੋਂ ਸ੍ਰੀ ਮੁਕਤਸਰ ਸਾਹਿਬ ਜਾਂਦੇ ਹੋਏ ਰਸਤੇ ਵਿਚ ਇੱਥੇ ਪਧਾਰੇ ਸਨ। ਇਸ ਤੋਂ ਅੱਗੇ ਗੁਰੂ ਸਾਹਿਬ ਢਿੱਲਵਾਂ ਕਲਾਂ ਚਲੇ ਗਏ। ਕੋਟਕਪੂਰੇ ਦੇ ਚੌਧਰੀ ਕਪੂਰੇ ਨੇ ਗੁਰੂ ਜੀ ਦੀ ਬਹੁਤ ਆਓ ਭਗਤ ਕੀਤੀ ਪਰ ਗੁਰੂ ਜੀ ਨੂੰ ਮੁਗਲਾਂ ਤੋਂ ਡਰਦਿਆਂ ਆਪਣਾ ਕਿਲ੍ਹਾ ਦੇਣ ਤੋਂ ਇਨਕਾਰ ਕਰ ਦਿੱਤਾ ਸੀ।

**ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਦਸਵੀਂ, ਸਰਾਵਾਂ:** ਜ਼ਿਲ੍ਹਾ ਫਰੀਦਕੋਟ ਦੀ ਤਹਿਸੀਲ ਜੈਤੋ ਦੇ ਪਿੰਡ ਸਰਾਵਾਂ ਅਤੇ ਬਹਿਬਲ ਦੇ ਵਿਚਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦਗਾਰ ਵਜੋਂ ਗੁਰਦੁਆਰਾ ਗੁਰੂਸਰ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਜਾਂਦੇ ਹੋਏ ਇਸ ਅਸਥਾਨ 'ਤੇ ਪਧਾਰੇ ਸਨ। ਮਹਾਰਾਜਾ ਫਰੀਦਕੋਟ ਨੇ ਸੰਨ ੧੯੦੦ ਈ: ਵਿਚ ਗੁਰਦੁਆਰਾ ਸਾਹਿਬ ਦੀ ਇਮਾਰਤ ਬਣਵਾਈ ਸੀ।

**ਗੁਰਦੁਆਰਾ ਟਿੱਬੀ ਸਾਹਿਬ, ਢਿਲਵਾਂ ਕਲਾਂ:** ਜ਼ਿਲ੍ਹਾ ਅਤੇ ਤਹਿਸੀਲ ਫਰੀਦਕੋਟ ਦੇ ਪਿੰਡ ਢਿਲਵਾਂ ਕਲਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਸ ਅਸਥਾਨ 'ਤੇ ਗੁਰੂ ਸਾਹਿਬ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਟਿੱਬੀ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਟਕਪੂਰੇ ਵਿਖੇ ਚੌਧਰੀ ਕਪੂਰੇ ਨੂੰ ਮਿਲਣ ਤੋਂ ਪਿੱਛੋਂ ਇੱਥੇ ਪਧਾਰੇ ਸਨ। ਇੱਥੇ ਹੀ ਗੁਰੂ ਸਾਹਿਬ ਜੀ ਨੇ ਨੀਲਾ ਬਾਣਾ ਉਤਾਰ ਕੇ ਸੋਢੀ ਵੱਲੋਂ ਭੇਟ ਕੀਤੇ ਨਵੇਂ ਬਸਤਰ ਪਹਿਨੇ ਸਨ।

**ਗੁਰਦੁਆਰਾ ਟਿੱਬੀ ਸਾਹਿਬ, ਬਹਿਬਲ ਕਲਾਂ:** ਜ਼ਿਲ੍ਹਾ ਫਰੀਦਕੋਟ ਦੀ ਤਹਿਸੀਲ ਜੈਤੋ ਦੇ ਪਿੰਡ ਬਹਿਬਲ ਕਲਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਸ ਅਸਥਾਨ 'ਤੇ ਗੁਰੂ ਸਾਹਿਬ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਟਿੱਬੀ ਸਾਹਿਬ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਜੀ ਦਾ ਦੋ ਵਾਰ ਆਉਣ ਦਾ ਜ਼ਿਕਰ ਮਿਲਦਾ ਹੈ। ਇਕ ਵਾਰ ਕੋਟਕਪੂਰੇ ਜਾਣ ਸਮੇਂ ਅਤੇ ਦੂਸਰੀ ਵਾਰ ਕੋਟਕਪੂਰੇ ਤੋਂ ਢਿੱਲਵਾਂ ਸੋਢੀਆਂ ਜਾਣ ਸਮੇਂ। ਸ੍ਰੋਤਾਂ ਅਨੁਸਾਰ ਕੋਟਕਪੂਰੇ ਦੇ ਚੌਧਰੀ ਕਪੂਰੇ ਨੇ ਇੱਥੇ ਆ ਕੇ ਗੁਰੂ ਸਾਹਿਬ ਕੋਲੋਂ ਆਪਣੀ ਭੁੱਲ ਬਖਸ਼ਾਈ ਸੀ।

**ਗੁਰਦੁਆਰਾ ਹਰਸਰ ਸਾਹਿਬ ਪਾਤਸ਼ਾਹੀ ਦਸਵੀਂ, ਲੰਬਵਾਲੀ:** ਜ਼ਿਲ੍ਹਾ ਫਰੀਦਕੋਟ ਦੀ ਤਹਿਸੀਲ ਜੈਤੋ ਦੇ ਪਿੰਡ ਲੰਬਵਾਲੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਅਸਥਾਨ 'ਤੇ ਦੋ ਵਾਰ- (ਇਕ ਵਾਰ ਜੈਤੋ ਤੋਂ ਅਤੇ ਦੂਸਰੀ ਵਾਰ ਡੋਡ ਤੋਂ) ਆ ਕੇ ਬਿਰਾਜੇ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ।

## ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ

**ਗੁਰਦੁਆਰਾ ਟੁੱਟੀ ਗੰਢੀ ਸਾਹਿਬ, ਸ੍ਰੀ ਮੁਕਤਸਰ ਸਾਹਿਬ:** ਗੁਰਦੁਆਰਾ ਟੁੱਟੀ ਗੰਢੀ ਸਾਹਿਬ, ਸ੍ਰੀ ਮੁਕਤਸਰ ਸਾਹਿਬ ਦਾ ਪਾਵਨ ਇਤਿਹਾਸਿਕ ਅਸਥਾਨ ਹੈ। ਇਸ ਅਸਥਾਨ 'ਤੇ ਮਾਝੇ ਦੇ ੪੦ ਸਿੰਘਾਂ ਨੇ ਮਾਤਾ ਭਾਗੋ ਜੀ ਦੀ ਅਗਵਾਈ ਵਿਚ ਮੁਗ਼ਲ ਫੌਜਾਂ ਨਾਲ ਜੂਝਦਿਆਂ ਸ਼ਹੀਦੀਆਂ ਪ੍ਰਾਪਤ ਕੀਤੀਆਂ। ਗੁਰੂ ਜੀ ਨੇ ਆਪਣੇ ਇਨ੍ਹਾਂ ਸਿੰਘਾਂ ਦੀ ਕੁਰਬਾਨੀ ਦਾ ਦ੍ਰਿਸ਼ ਆਪਣੀ ਅੱਖੀਂ ਦੇਖਿਆ ਅਤੇ ਭਾਈ ਮਹਾਂ ਸਿੰਘ ਜਿਸ ਦੇ ਪ੍ਰਾਣ ਅਜੇ ਚੱਲ ਰਹੇ ਸਨ, ਦੀ ਜੋਦੜੀ ਪ੍ਰਵਾਨ ਕਰ ਉਨ੍ਹਾਂ ਵੱਲੋਂ ਦਿੱਤੇ ਬੇਦਾਵੇ ਦਾ ਕਾਗਜ਼ ਪਾੜ ਕੇ ਉਨ੍ਹਾਂ ਨਾਲ ਟੁੱਟੀ ਗੰਢੀ ਸੀ।

**ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ:** ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ ਪਹਿਲੇ ਖਿਦਰਾਣੇ ਦੀ ਢਾਬ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਹ ਇਸ ਇਲਾਕੇ ਦਾ ਇੱਕੋ-ਇੱਕ ਪਾਣੀ ਦਾ ਸ੍ਰੋਤ ਸੀ। ਇਸੇ ਢਾਬ 'ਤੇ ਕਬਜ਼ਾ ਕਰ ਕੇ ਗੁਰੂ ਸਾਹਿਬ ਜੀ ਨੇ ਆਪਣੇ ਸਿੰਘਾਂ ਸਮੇਤ ਮੁਗ਼ਲ ਫੌਜਾਂ ਨਾਲ ਸ੍ਰੀ ਮੁਕਤਸਰ ਸਾਹਿਬ ਦੀ ਜੰਗ ਵਿਚ ਜਿੱਤ ਪ੍ਰਾਪਤ ਕੀਤੀ ਸੀ। ਇੱਥੇ ਹੀ ਗੁਰੂ ਸਾਹਿਬ ਜੀ ਨੇ ਬੇਦਾਵਾ

ਦੇ ਗਏ ਸਿੰਘਾਂ ਦਾ ਬੇਦਾਵਾ ਪਾੜ ਕੇ ਉਨ੍ਹਾਂ ਨੂੰ ਮੁਕਤ ਕੀਤਾ ਸੀ। ਇਸ ਤੋਂ ਬਾਅਦ ਖਿਦਰਾਣੇ ਦੀ ਢਾਬ ਦਾ ਨਾਂ ਸ੍ਰੀ ਮੁਕਤਸਰ ਸਾਹਿਬ ਪੈ ਗਿਆ।

**ਗੁਰਦੁਆਰਾ ਸ੍ਰੀ ਤੰਬੂ ਸਾਹਿਬ, ਸ੍ਰੀ ਮੁਕਤਸਰ ਸਾਹਿਬ:** ਗੁਰਦੁਆਰਾ ਸ੍ਰੀ ਤੰਬੂ ਸਾਹਿਬ, ਸ੍ਰੀ ਮੁਕਤਸਰ ਸਾਹਿਬ ਵਿਖੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਗੁਰੂ ਜੀ ਦੀ ਫੌਜ ਨੇ ਦੁਸ਼ਮਣ ਨੂੰ ਆਪਣੀ ਗਿਣਤੀ ਦਾ ਭੁਲੇਖਾ ਪਾਉਣ ਲਈ ਬੜੀ ਸੂਝ-ਬੂਝ ਨਾਲ ਕਰੀਰਾਂ ਦੇ ਝੁੰਡਾਂ 'ਤੇ ਕੱਪੜੇ ਤੇ ਚਾਦਰਾਂ ਤਾਣ ਕੇ ਤੰਬੂ ਉਸਾਰੇ ਹੋਏ ਹੋਣ ਦਾ ਭੁਲੇਖਾ ਪਾਇਆ ਸੀ। ਇਸ ਗੁਰਦੁਆਰਾ ਸਾਹਿਬ ਦੀ ਉਸਾਰੀ 'ਚ ਸਿੱਖ ਸੰਗਤਾਂ ਦੇ ਇਲਾਵਾ ਮਹਾਰਾਜਾ ਮਹਿੰਦਰ ਸਿੰਘ ਪਟਿਆਲੇ ਵਾਲਿਆਂ ਦਾ ਯੋਗਦਾਨ ਉਲੇਖਯੋਗ ਹੈ।

**ਗੁਰਦੁਆਰਾ ਸ਼ਹੀਦ ਗੰਜ ਸਾਹਿਬ, ਸ੍ਰੀ ਮੁਕਤਸਰ ਸਾਹਿਬ:** ਗੁਰਦੁਆਰਾ ਸ਼ਹੀਦ ਗੰਜ ਸਾਹਿਬ, ਸ੍ਰੀ ਮੁਕਤਸਰ ਸਾਹਿਬ ਵਿਖੇ ਉਸ ਪਵਿੱਤਰ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੰਗ ਵਿਚ ਸ਼ਹੀਦ ਹੋਏ ੪੦ ਸਿੰਘਾਂ ਦਾ ਸਸਕਾਰ ਕੀਤਾ ਸੀ। ਇਹ ਗੁਰ-ਅਸਥਾਨ ਗੁਰਦੁਆਰਾ ਟੁੱਟੀ ਗੰਢੀ ਸ੍ਰੀ ਮੁਕਤਸਰ ਸਾਹਿਬ ਤੋਂ ਲਹਿੰਦੇ ਦੀ ਤਰਫ ਸਥਿਤ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਲਾਗੇ ਇਕ ਛੋਟਾ ਸਰੋਵਰ ਵੀ ਉਸਾਰਿਆ ਗਿਆ ਹੈ। ਮਾਘੀ ਦੇ ਮੌਕੇ ਇੱਥੇ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੰਗਤਾਂ ਪੁੱਜਦੀਆਂ ਹਨ।

**ਗੁਰਦੁਆਰਾ ਰਕਾਬਸਰ ਸਾਹਿਬ, ਸ੍ਰੀ ਮੁਕਤਸਰ ਸਾਹਿਬ:** ਸ੍ਰੀ ਮੁਕਤਸਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦਗਾਰ ਵਜੋਂ ਗੁਰਦੁਆਰਾ ਰਕਾਬਸਰ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਜਦੋਂ ਦਸਮੇਸ਼ ਪਾਤਸ਼ਾਹ ਜੀ ਟਿੱਬੀ ਸਾਹਿਬ ਤੋਂ ਉਤਰ ਕੇ ਰਣ-ਭੂਮੀ ਦੀ ਤਰਫ ਚਾਲੇ ਪਾਉਣ ਲੱਗੇ ਤਾਂ ਘੋੜੇ 'ਤੇ ਸਵਾਰੀ ਸਮੇਂ ਰਕਾਬ ਟੁੱਟ ਗਈ। ਉਹ ਟੁੱਟੀ ਹੋਈ ਰਕਾਬ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨੇ ਇਤਿਹਾਸਿਕ ਯਾਦ ਵਜੋਂ ਅਜੇ ਤਕ ਸੰਭਾਲੀ ਹੋਈ ਹੈ। ਇਸ ਗੁਰਦੁਆਰਾ ਸਾਹਿਬ ਦੇ ਨਾਲ ਇਕ ਪੱਕਾ ਸਰੋਵਰ ਵੀ ਉਸਾਰਿਆ ਗਿਆ ਹੈ। ਗੁਰਦੁਆਰਾ ਸਾਹਿਬ ਦੀ ਉਸਾਰੀ 'ਚ ਸਿੱਖ ਸੰਗਤਾਂ ਦੇ ਨਾਲ ਹੀ ਜਥੇਦਾਰ ਬਘੇਲ ਸਿੰਘ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ।

**ਗੁਰਦੁਆਰਾ ਤਰਨਤਾਰਨ ਦੁੱਖ ਨਿਵਾਰਨ ਸਾਹਿਬ, ਸ੍ਰੀ ਮੁਕਤਸਰ ਸਾਹਿਬ:** ਸ੍ਰੀ ਮੁਕਤਸਰ ਸਾਹਿਬ ਵਿਖੇ ਖਿਦਰਾਣੇ ਦੀ ਢਾਬ (ਸ੍ਰੀ ਮੁਕਤਸਰ ਸਾਹਿਬ) ਤੋਂ ਰੁਪਾਣੇ ਵੱਲ ਜਾਂਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਸ ਅਸਥਾਨ 'ਤੇ ਰੁਕੇ ਸਨ, ਉੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਤਰਨਤਾਰਨ ਸਾਹਿਬ ਸੁਸ਼ੋਭਿਤ ਹੈ। ਗੁਰੂ ਸਾਹਿਬਾਨ ਦੇ ਸਮੇਂ ਇਸ ਅਸਥਾਨ 'ਤੇ ਇਕ ਛੱਪੜੀ ਸੀ। ਸਿੱਖ ਸੰਗਤ ਨੇ ਉਸ ਨੂੰ ਸਰੋਵਰ ਦੇ ਰੂਪ 'ਚ ਉਸਾਰਿਆ ਹੈ। ਗੁਰੂ ਜੀ ਦੇ ਪਾਵਨ ਫੁਰਮਾਨ ਦਾ ਸਦਕਾ ਸੰਗਤ ਇਸ ਸਰੋਵਰ 'ਚ ਇਸ਼ਨਾਨ ਕਰ ਕੇ ਆਤਮਿਕ ਸ਼ਾਂਤੀ ਪ੍ਰਾਪਤ

ਕਰਦੀ ਹੈ।

**ਗੁਰਦੁਆਰਾ ਦਾਤਣਸਰ ਸਾਹਿਬ, ਸ੍ਰੀ ਮੁਕਤਸਰ ਸਾਹਿਬ:** ਗੁਰਦੁਆਰਾ ਦਾਤਣਸਰ ਸਾਹਿਬ, ਗੁਰਦੁਆਰਾ ਟੁੱਟੀ ਗੰਢੀ ਸਾਹਿਬ ਤੋਂ ਲੱਗਭਗ ਦੋ ਫਰਲਾਂਗ ਲਹਿੰਦੇ ਦੀ ਤਰਫ ਸਥਿਤ ਹੈ। ਗੁਰੂ ਜੀ ਦੇ ਖਿਦਰਾਣੇ ਤੋਂ ਟਿੱਬੀ ਸਾਹਿਬ ਪਧਾਰਨ ਸਮੇਂ ਇਸ ਅਸਥਾਨ ਵਿਖੇ ਗੁਰੂ ਪਾਤਸ਼ਾਹ ਜੀ ਨੇ ਦਾਤਣ ਕੀਤੀ ਸੀ। ਇਸ ਗੁਰਦੁਆਰਾ ਸਾਹਿਬ ਦੀ ਉਸਾਰੀ 'ਚ ਸਿੱਖ ਸੰਗਤਾਂ ਦੇ ਨਾਲ ਭਾਈ ਸ਼ੇਰ ਸਿੰਘ ਜੀ ਦਾ ਹਿੱਸਾ ਭਰਪੂਰ ਹੈ। ਇਕ ਛੋਟਾ ਪ੍ਰਕਾਸ਼ ਅਸਥਾਨ ਅਤੇ ਇਕ ਸਰੋਵਰ ਵੀ ਹੈ। ਇਸ ਪਵਿੱਤਰ ਅਸਥਾਨ ਦੇ ਲਾਗੇ ਹੀ ਇਕ ਮੁਗ਼ਲ ਦੀ ਮਾੜੀ ਯਾਦ ਚੇਤੇ ਕਰਵਾਉਂਦੀ ਇਕ ਕਬਰ ਵੀ ਹੈ। ਇਹ ਮੁਗ਼ਲ ਭੇਸ ਬਦਲ ਕੇ ਗੁਰੂ ਜੀ 'ਤੇ ਜਾਨ-ਲੇਵਾ ਵਾਰ ਕਰਨ ਦੀ ਕੋਝੀ ਮਨਸ਼ਾ ਲੈ ਕੇ ਆਇਆ ਸੀ। ਗੁਰੂ ਜੀ ਦੇ ਹੱਥੋਂ ਗੜਵੇ ਦੀ ਕਾਰਗਰ ਸੱਟ ਖਾ ਕੇ ਥਾਏਂ ਹੀ ਚਿੱਤ ਹੋ ਕੇ ਆਪਣੀ ਕੀਤੀ ਦਾ ਫਲ ਭੁਗਤ ਗਿਆ।

**ਗੁਰਦੁਆਰਾ ਅਰਾਮਸਰ ਸਾਹਿਬ, ਮੱਲਣ:** ਗੁਰਦੁਆਰਾ ਅਰਾਮਸਰ ਸਾਹਿਬ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੀ ਤਹਿਸੀਲ ਗਿੱਦੜਬਾਹਾ ਦੇ ਨਗਰ ਜੈਤੋ ਦੇ ਨਜ਼ਦੀਕ ਪਿੰਡ ਮੱਲਣ ਹੈ। ਇਹ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੈਤੋ ਤੋਂ ਸ੍ਰੀ ਮੁਕਤਸਰ ਸਾਹਿਬ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਭੁੰਦੇਰ:** ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੇ ਪਿੰਡ ਭੁੰਦੇਰ ਵਿਖੇ ਸੁਸ਼ੋਭਿਤ ਹੈ। ਇਹ ਪਿੰਡ ਮੁਕਤਸਰ-ਗੁਰੂਸਰ-ਗਿੱਦੜਬਾਹਾ ਮਾਰਗ ਉੱਤੇ ਮਲੋਟ ਤੋਂ ੧੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਦੀ ਜੰਗ ਜਿੱਤਣ ਉਪਰੰਤ ਪਿੰਡ ਗੁਰੂਸਰ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਅਤੇ ਦਸਵੀਂ, ਸਰਾਇ ਨਾਂਗਾ:** ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੇ ਪਿੰਡ ਸਰਾਇ ਨਾਂਗਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਮੁਕਤਸਰ ਸਾਹਿਬ ਦੀ ਜੰਗ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਰਾਤ ਇਸ ਅਸਥਾਨ 'ਤੇ ਠਹਿਰਨ ਉਪਰੰਤ ਵੱਡੇ ਹਰੀਕੇ ਗਏ ਸਨ। ਇੱਥੇ ਹੀ ਉਹ ਨਾਂਗੇ ਸਾਧੂ ਨੂੰ ਮਿਲੇ ਸਨ ਜਿਸ ਦੇ ਨਾਂ 'ਤੇ ਇਸ ਅਸਥਾਨ ਦਾ ਨਾਂ ਮੱਤੇ ਦੀ ਸਰਾਂ ਤੋਂ ਸਰਾਇ ਨਾਂਗਾ ਪਿਆ ਸੀ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ।

---

**ਗੁਰਦੁਆਰਾ ਗੁਪਤਸਰ ਸਾਹਿਬ, ਛੱਤੇਆਣਾ:** ਸ੍ਰੀ ਮੁਕਤਸਰ ਸਾਹਿਬ-ਗਿੱਦੜਬਾਹਾ-ਬਠਿੰਡਾ ਮਾਰਗ ਉੱਤੇ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੀ ਤਹਿਸੀਲ ਗਿੱਦੜਬਾਹਾ ਦਾ ਪਿੰਡ ਛੱਤੇਆਣਾ ਸਥਿਤ ਹੈ। ਇੱਥੇ ਗੁਰਦੁਆਰਾ ਗੁਪਤਸਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਦੀ ਜੰਗ ਜਿੱਤਣ ਉਪਰੰਤ ਪਿੰਡ ਥੇੜੀ ਤੋਂ ਚੱਲ ਕੇ ਤਲਵੰਡੀ ਸਾਬੋ ਜਾਂਦੇ ਸਮੇਂ ਰਸਤੇ ਵਿਚ ਇੱਥੇ ਠਹਿਰੇ ਸਨ। ਇੱਥੇ ਹੀ ਗੁਰੂ ਸਾਹਿਬ ਜੀ ਨੇ ਸਿੰਘਾਂ ਨੂੰ ਮੋਹਰਾਂ ਵੰਡੀਆਂ ਸਨ।

**ਗੁਰਦੁਆਰਾ ਜੰਡ ਸਾਹਿਬ, ਥੇੜੀ:** ਗੁਰਦੁਆਰਾ ਜੰਡ ਸਾਹਿਬ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੀ ਤਹਿਸੀਲ ਗਿੱਦੜਬਾਹਾ 'ਚ ਮਲੋਟ-ਬਠਿੰਡਾ ਮਾਰਗ ਉੱਤੇ ਪਿੰਡ ਥੇੜੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਤੋਂ ਤਲਵੰਡੀ ਸਾਬੋ ਜਾਂਦਿਆਂ ਇੱਥੇ ਪਧਾਰੇ ਸਨ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਜੰਡ ਦੇ ਦਰੱਖਤ ਅੱਜ ਵੀ ਇੱਥੇ ਮੌਜੂਦ ਹਨ ਜਿਨ੍ਹਾਂ ਨਾਲ ਗੁਰੂ ਸਾਹਿਬ ਜੀ ਨੇ ਆਪਣਾ ਕਮਰ-ਕੱਸਾ ਅਤੇ ਤੀਰ ਟੰਗੇ ਸਨ।

**ਗੁਰਦੁਆਰਾ ਗੁਰੂਸਰ ਸਾਹਿਬ ਮੰਜੀ ਸਾਹਿਬ, ਪਾਤਸ਼ਾਹੀ ਦਸਵੀਂ:** ਗੁਰਦੁਆਰਾ ਗੁਰੂਸਰ ਮੰਜੀ ਸਾਹਿਬ ਪਾਤਸ਼ਾਹੀ ਦਸਵੀਂ ਗਿੱਦੜਬਾਹਾ ਤੋਂ ੧੨ ਕਿਲੋਮੀਟਰ ਦੀ ਦੂਰੀ 'ਤੇ ਸ੍ਰੀ ਮੁਕਤਸਰ ਸਾਹਿਬ-ਗਿੱਦੜਬਾਹਾ ਮਾਰਗ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਖਿਦਰਾਣੇ ਦੀ ਢਾਬ ਦੀ ਜੰਗ ਤੋਂ ਬਾਅਦ ਇੱਥੇ ਬਿਰਾਜੇ ਸਨ।

**ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਦਸਵੀਂ, ਰੁਪਾਣਾ:** ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਦਸਵੀਂ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਵਿਖੇ ਮਲੋਟ-ਮੁਕਤਸਰ ਮਾਰਗ ਉੱਤੇ ਪਿੰਡ ਰੁਪਾਣਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮੁਕਤਸਰ ਸਾਹਿਬ ਦੀ ਜੰਗ ਉਪਰੰਤ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸਾਹਿਬ ਚੰਦ:** ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੀ ਤਹਿਸੀਲ ਗਿੱਦੜਬਾਹਾ ਦੇ ਪਿੰਡ ਸਾਹਿਬ ਚੰਦ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਪਿੰਡ ਤੋਂ ਬਾਹਰਵਾਰ ਇਕ ਢਾਬ ਦੇ ਕਿਨਾਰੇ ਗੁਰੂ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਗਿੱਦੜਬਾਹਾ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂਸਰ ਤੋਂ ਚੱਲ ਕੇ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੇ ਨਗਰ ਗਿੱਦੜਬਾਹਾ

ਪਹੁੰਚੇ ਸਨ। ਇਸ ਨਗਰ ਦਾ ਪੁਰਾਤਨ ਨਾਮ ਪਿਛੋਲੀ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਰੇਲਵੇ ਸਟੇਸ਼ਨ ਦੇ ਨੇੜੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਇਕੱਤਰਤਾ ਸਾਹਿਬ ਜੀਤਾਸਰ ਨਾਥੇਆਣਾ:** ਲੱਖੀ ਜੰਗਲ ਤੋਂ ਅੱਗੇ ਲੱਗਭਗ ਦੋ ਕਿਲੋਮੀਟਰ ਦੀ ਵਿੱਥ 'ਤੇ ਗੁਰਦੁਆਰਾ ਜੀਤਾਸਰ ਸਾਹਿਬ ਹੈ। ਇਸ ਅਸਥਾਨ 'ਤੇ ਗੁਰੂ ਜੀ ਦਾ ਮਿਲਾਪ ਭਾਈ ਜੀਤਾ ਜੀ ਨਾਲ ਹੋਇਆ ਸੀ। ਭਾਈ ਜੀਤਾ ਜੀ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਗੁਰੂਸਰ ਸਾਹਿਬ ਲੱਖੀ ਜੰਗਲ:** ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਵਿਚ ਮੁਕਤਸਰ-ਬਠਿੰਡਾ ਸੜਕ ਤੋਂ ਗੁਨਿਆਣਾ ਮੰਡੀ ਵੱਲ ਦੀ ਸੜਕ ਉੱਪਰ ਲੱਖੀ ਜੰਗਲ ਪਿੰਡ ਸਥਿਤ ਹੈ। ਸ੍ਰੀ ਮੁਕਤਸਰ ਸਾਹਿਬ ਦੀ ਜੰਗ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਬਲੂ ਆਦਿ ਪਿੰਡਾਂ ਵਿਚ ਦੀ ਹੁੰਦੇ ਹੋਏ ਇੱਥੇ ਪਧਾਰੇ ਸਨ। ਪਿੰਡ ਦੇ ਬਾਹਰਲੇ ਪਾਸੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਗੁਰੂਸਰ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਹਰੀਕੇ ਕਲਾਂ:** ਹਰੀਕੇ ਕਲਾਂ ਪਿੰਡ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਵਿਚ ਸਰਾਏ ਨਾਂਗਾ-ਜੈਤੋ ਮਾਰਗ 'ਤੇ ਸਥਿਤ ਹੈ। ਕਲਗੀਧਰ ਚਮਤਕਾਰ ਦੇ ਕਰਤਾ ਭਾਈ ਵੀਰ ਸਿੰਘ ਅਤੇ ਦਸਮ ਗੁਰੂ ਚਮਤਕਾਰ ਦੇ ਕਰਤਾ ਗਿਆਨੀ ਗਿਆਨ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਪਿੰਡ ਵਿਚ ਆਉਣ ਦਾ ਜ਼ਿਕਰ ਕੀਤਾ ਹੈ। ਸੰਗਤਾਂ ਵੱਲੋਂ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ ਗਈ ਹੈ।

**ਗੁਰਦੁਆਰਾ ਸਾਹਿਬ ਸ਼ੇਰ-ਮੁਹੰਮਦ (ਫੱਤੂ-ਸੰਮੂ ਦੀਆਂ ਟਾਹਲੀਆਂ):** ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੇ ਪਿੰਡ ਸ਼ੇਰ ਮੁਹੰਮਦ ਵਿਚ ਜਲਾਲਾਬਾਦ-ਫਿਰੋਜ਼ਪੁਰ ਸੜਕ 'ਤੇ ਗੁਰਦੁਅਰਾ ਫੱਤੂ-ਸੰਮੂ ਦੀਆਂ ਟਾਹਲੀਆਂ ਹਨ। ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਾਇ ਨਾਂਗਾ ਤੇ ਹਰੀਕੇ ਹੁੰਦੇ ਹੋਏ ਸ਼ੇਰ ਮੁਹੰਮਦ ਪਿੰਡ ਵਿਚ ਆਏ। ਇਸ ਪਿੰਡ ਦੇ ਪੂਰਬ ਵਿਚ ਟਾਹਲੀਆਂ ਪਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਹੈ।

**ਗੁਰਦੁਆਰਾ ਸਾਹਿਬ ਕੋਟ ਭਾਈ:** ਕੋਟ ਭਾਈ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੀ ਤਹਿਸੀਲ ਗਿੱਦੜਬਾਹਾ ਦਾ ਇਤਿਹਾਸਿਕ ਪਿੰਡ ਹੈ। ਇਸ ਪਿੰਡ ਨੂੰ ਭਾਈ ਭਗਤੂ ਜੀ ਨੇ ਵਸਾਇਆ ਸੀ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਤੋਂ ਤਲਵੰਡੀ ਸਾਬੋ ਜਾਂਦੇ ਹੋਏ ਇੱਥੇ ਬਿਰਾਜੇ ਸਨ। ਭਾਈ ਕਾਨ੍ਹ ਸਿੰਘ ਜੀ ਨਾਭਾ ਮਹਾਨ ਕੋਸ਼ ਵਿਚ ਜ਼ਿਕਰ ਕਰਦੇ ਹਨ ਕਿ ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ

ਦੋ ਗੁਰਦੁਆਰਾ ਸਾਹਿਬ ਸੁਸ਼ੋਭਿਤ ਹਨ।

**ਗੁਰਦੁਆਰਾ ਸਾਹਿਬ ਚੰਦ:** ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੇ ਪਿੰਡ ਛੱਤੇਆਣਾ ਤੋਂ ਕੋਟ ਭਾਈ ਜਾਂਦਿਆਂ ਰਸਤੇ ਵਿਚ ਪਿੰਡ ਸਾਹਿਬ ਚੰਦ ਹੈ। ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰੂ ਸਾਹਿਬ ਇੱਥੇ ਕੋਟਭਾਈ ਵੱਲੋਂ ਆਏ ਤੇ ਅੱਗੇ ਅਬਲੂ ਨੂੰ ਚਲੇ ਗਏ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਗੂੜ੍ਹੀ ਸੰਘਰ:** ਪਿੰਡ ਗੂੜ੍ਹੀ ਸੰਘਰ ਤੋਂ ਖਿਦਰਾਣੇ ਦੀ ਢਾਬ ਵੱਲ ਜਾਂਦਿਆਂ ਗੁਰੂ ਜੀ ਇੱਥੇ ਕੁਝ ਸਮਾਂ ਰੁਕੇ ਸਨ। ਇਸ ਪਿੰਡ ਵਿਚ ਗੁਰੂ ਜੀ ਨਾਲ ਸੰਬੰਧਿਤ ਦੋ ਅਸਥਾਨ ਹਨ। ਇਕ ਪਿੰਡ ਦੇ ਚੜ੍ਹਦੇ ਵਾਲੇ ਪਾਸੇ ਵੱਲ ਦੂਜਾ ਛਿਪਦੇ ਵਾਲੇ ਪਾਸੇ ਪਿੰਡ ਦੋਦਾ ਵੱਲ ਹੈ। ਇੱਥੇ ਗੁਰੂ ਜੀ ਨਾਲ ਸੰਬੰਧਿਤ ਕਈ ਨਿਸ਼ਾਨੀਆਂ ਵੀ ਰੱਖੀਆਂ ਗਈਆਂ ਹਨ।

**ਗੁਰਦੁਆਰਾ ਸਾਹਿਬ ਗੁਰੂ ਕੀ ਢਾਬ ਪਾਤਸ਼ਾਹੀ ਦਸਵੀਂ, ਕੋਟ ਭਾਈ:** ਕੋਟ ਭਾਈ ਪਿੰਡ ਨੂੰ ਭਾਈ ਭਗਤੂ ਜੀ ਨੇ ਵਸਾਇਆ ਸੀ। ਇਸ ਪਿੰਡ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਦੋ ਗੁਰਦੁਆਰਾ ਸਾਹਿਬ ਸੁਸ਼ੋਭਿਤ ਹਨ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਜਾਂਦੇ ਹੋਏ ਇੱਥੇ ਇਕ ਢਾਬ ਉੱਤੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਭੂੰਦੜ:** ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੀ ਤਹਿਸੀਲ ਗਿੱਦੜਬਾਹਾ ਦੇ ਪਿੰਡ ਭੂੰਦੜ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਤੋਂ ਤਲਵੰਡੀ ਸਾਬੋ ਜਾਂਦੇ ਹੋਏ ਰਸਤੇ ਵਿਚ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਨੂੰ ਇਕ ਪ੍ਰੇਮੀ ਸਿੱਖ ਭਾਈ ਭੂੰਦੜ ਨੇ ਦੁੱਧ ਛਕਾਇਆ ਸੀ।

**ਗੁਰਦੁਆਰਾ ਸਾਹਿਬ ਗੁਰੂ ਕੀ ਢਾਬ ਪਾਤਸ਼ਾਹੀ ਦਸਵੀਂ, ਕਾਉਣੀ:** ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਦੀ ਤਹਿਸੀਲ ਗਿੱਦੜਬਾਹਾ ਦੇ ਪਿੰਡ ਕਾਉਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਦਾ ਮਾਣ ਪ੍ਰਾਪਤ ਹੈ। ਇਤਿਹਾਸਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ੍ਰੀ ਮੁਕਤਸਰ ਸਾਹਿਬ ਨੂੰ ਜਾਂਦੇ ਹੋਏ ਇੱਥੇ ਢਾਬ ਉੱਤੇ ਆ ਕੇ ਬਿਰਾਜੇ ਸਨ।

ਚਲਦਾ...



# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

-ਜਥੇ. ਜੋਗਿੰਦਰ ਸਿੰਘ*

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੩, ਪੰਨਾ ੧੦੦੧

ਪ੍ਰੇਮ ਦਾ ਅੰਨ ਖਾਹ ਜਿਸ ਕਰਕੇ ਤੇਰਾ ਭਰਮ ਅਤੇ ਡਰ ਦੌੜ ਜਾਵੇ। ਗੁਰੂ ਜੀ ਦੇ ਸ਼ਬਦ ਨੂੰ ਪਾਹਰੂਅਰਾ-ਪਹਿਰੇ ਵਾਲਾ ਛਬਿ=ਹੋਸ਼ਿਆਰ ਬਣਾ ਫੇਰ ਕਾਮਾਦਿ ਚੋਰਾਂ ਦਾ ਇਕੱਠ ਆ ਕੇ ਦੁਖ ਦੇਣ ਨਹੀਂ ਲਗਦਾ।

ਸੰਞਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ V, ਪੰਨਾ ੨੨੪੩

(ਮੂਰਤੀ ਦੇ ਭੋਗ ਦਾ) ਭੋਜਨ ਸ਼ਰਧਾ ਹੈ (ਜਿਸ ਨਾਲ ਤੇਰਾ) ਭਰਮ ਤੇ ਭਉ ਦੂਰ ਹੋਵੇਗਾ, 'ਛਬੀ' ਨੂੰ ਪਹਿਰੇਦਾਰ ਬਣਾ (ਜੋ ਕਾਮਾਦਿਕ) ਚੋਰ ਨਾ ਲੱਗੇ।

ਨਿਰੁਕ੍ਤ

ਪਾਹਰੂਅਰਾ - ਪਹਿਰੇਦਾਰ

ਛਬਿ-ਸੁੰਦਰਤਾ। ਉਹ ਸੁੰਦਰਤਾ ਦਾ ਅਨੁਭਵ ਜੋ ਨਾਮ ਪ੍ਰੇਮੀ ਦੇ ਅੰਦਰ ਉਦੇ ਹੁੰਦਾ ਹੈ ਤੇ ਬਾਹਰ ਮੁਖ ਬਿਰਤੀ ਕੀਤਿਆਂ ਘਟਦਾ ਹੈ। ਇਸ ਦੇ ਘਟਣ ਦੀ ਤੇ ਹਟਣ ਦੀ ਪੀੜਾ ਪਹਿਰੇਦਾਰ ਬਣ ਜਾਂਦੀ ਹੈ ਤੇ ਮਾੜੇ ਕਰਮ ਤੇ ਬਾਹਰ ਮੁਖ ਹੋਣੋ ਵਰਜਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ ਜੀ, ਪੋਥੀ III ਪੰਨਾ ੪੫

(ਹੇ ਪਾਂਡੇ! ਪ੍ਰਭੂ-ਚਰਨਾਂ ਨਾਲ) ਪ੍ਰੀਤ (ਜੋੜ, ਇਹ) ਹੈ (ਮੂਰਤੀ ਨੂੰ) ਭੋਗ, (ਇਸ ਦੀ ਬਰਕਤਿ ਨਾਲ) ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ, ਡਰ ਲਹਿ ਜਾਂਦਾ ਹੈ । ਪ੍ਰਭੂ-ਰਾਖੇ ਦਾ ਤੇਜ (ਆਪਣੇ ਅੰਦਰ ਪ੍ਰਕਾਸ਼ ਕਰ) ਕੋਈ ਕਾਮਾਦਿਕ ਚੋਰ ਨੇੜੇ ਨਹੀਂ ਢੁਕਦਾ ।

ਪਾਹਰੂਅਰਾ—ਰਾਖਾ । ਛਬਿ—ਜਬ੍ਹਾ, ਤੇਜ ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਪੰਜਵਾਂ, ਪੰਨਾ ੯੬

(ਹੇ ਪਾਂਡੇ! ਜਿਹੜਾ ਮਨੁੱਖ ਹਰੀ) ਪ੍ਰੇਮ ਨੂੰ (ਆਪਣਾ) ਭੋਜਨ (ਬਣਾਉਂਦਾ ਹੈ, ਭੋਜਨ ਨਾਲ ਉਸ ਦੇ) ਮਨ ਦੀ ਭਟਕਣਾ ਅਤੇ ਡਰ ਦੂਰ ਹੁੰਦਾ ਹੈ। (ਹੇ ਪਾਂਡੇ! ਤੂੰ ਉਸ ਪ੍ਰਭੂ ਨੂੰ ਰਾਖਾ ਬਣਾ (ਫਿਰ ਉਸ ਦੇ ਪ੍ਰਤਾਪ ਨਾਲ (ਤੇਰੇ ਨੇੜੇ ਕੋਈ) ਚੋਰ ਨਹੀਂ ਆਵੇਗਾ।

* ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧

ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਜਿਲਦ ਦੂਜੀ ਪੰਨਾ ੩੯੪

ਛਬਿ: ਸੰ. ਛਵਿ ਸੰਗਯਾ- ਸ਼ੋਭਾ, ਸੁੰਦਰਤਾ ੨. ਪ੍ਰਭਾ, ਚਮਕ, ਪ. ਕ੍ਰਿ. ਵਿ. - ਸ਼ਬ (ਰਾਤ) ਨੂੰ, ਰਾਤ ਵੇਲੇ "ਪਾਹਰੂਅਰਾ ਛਬਿ ਚੋਰੁ ਨ ਲਾਗੈ" ਪਹਿਰਾ ਰੱਖਣ ਵਾਲੇ ਨੂੰ ਰਾਤੀਂ ਚੋਰ ਨਹੀਂ ਲੱਗਦਾ।

ਪੰਡਤ ਹਜ਼ਾਰਾ ਸਿੰਘ ਕ੍ਰਿਤ ਸ੍ਰੀ ਗੁਰੂ ਗ੍ਰੰਥ ਕੋਸ਼, ਪੰਜਾਬੀ ਯੂਨੀ. ਪਟਿਆਲਾ ਜਿਲਦ ਪਹਿਲੀ ਪੰਨਾ ੨੯੦

ਛਬਿ: ਸੰਸਕ੍ਰਿਤ ਛਵਿ:। ਪ੍ਰਤਾਪ, ਤੇਜ, ਆਭਾ, ਸੁੰਦਰਤਾ, ਪ੍ਰਕਾਸ਼- ਪਾਹਰੂਅਰਾ ਛਬਿ ਚੋਰੁ ਨ ਲਾਗੈ। ਅਰਥਾਤ (ਜੇ) ਪ੍ਰਭੂ ਰੂਪ ਰਖਿਅਕ (ਤੇਰੇ ਅੰਗ ਸੰਗ) ਹੈ, ਤਾਂ (ਤੇਰੇ) ਪ੍ਰਤਾਪ (ਅਥਵਾ ਸਦਗੁਣਾਂ ਨੂੰ ਕਾਮਾਦਿ) ਚੋਰ ਨਹੀਂ ਲਗੇਗਾ।

ਰਾਛਬਿ (ਸੰ.। ਸੰਸਕ੍ਰਿਤ ਰਕਿਸ਼-ਵਰਗ=ਸਿਪਾਹੀ) ਰਾਖਾ, ਸਿਪਾਹੀ। ਯਥਾ- ਪਾਹਰੂਅ ਰਾਛਬਿ ਚੋਰੁ ਨ ਲਾਗੇ'। ਭਾਵ ਜਿਸਦਾ ਨਾਮ ਪਾਹਰੂ ਤੇ ਰਾਖਾ ਹੈ, ਉਸ ਨੂੰ ਕਾਮਾਦਿ ਚੋਰ ਨਹੀਂ ਲਗਦੇ। ਅਥਵਾ ੨. ਕਈ ਸੱਜਣ (ਪਾਹਰੂਅਰਾ ਛਬਿ ਚੋਰੁ ਨ ਲਾਗੈ) ਪੜ੍ਹਦੇ ਹਨ ਉਸ ਦਾ ਅਰਥ ਇਹ ਕਿ (ਛਬਿ) ਦੈਵੀ ਸੰਪਦਾ ਰੂਪ ਦੌਲਤ ਨੂੰ ਚੋਰ ਨਹੀਂ ਲਗਦਾ ਅਥਵਾ ੩. ਪਾਹਰੂਅਰਾ (=ਰਾਖਾ)+(ਛਬ ਫ਼ਾਰਸੀ ਸ਼ਬ)=ਰਾਤ। ਤੁਕ ਦਾ ਅਰਥ-ਰਾਤ ਨੂੰ ਪਾਹਰੂ ਖੜਾ ਹੋਵੇ ਤਾਂ ਚੋਰ ਨਹੀਂ ਲਗਦਾ।

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਭਾਈ ਸ਼ਾਮ ਸਿੰਘ ਜੀ।

ਭਾਓ ਰੂਪ ਭੋਜਨ ਕਰੁ ਤਬ ਭ੍ਰਮ ਭੌ ਭਾਗ ਜਾਇਗਾ ਤੇਰਾ॥ ਪਹਰੂਅਰਾਛਬਿ ਚੋਰੁ ਨ ਲਾਗੈ ਰਾਛਬ ਰਾਖਾ ਨਾਮ ਰੂਪੀ ਪਾਹਰੂ ਰਾਖਾ ਭਯਾ ਜਬ ਤਬ ਕਾਮਾਦਿ ਚੋਰ ਨਹੀ ਲਗਤੇ ਸੁਭ ਗੁਣ ਧਨ ਨੂ ਵਾ ਪਾਹਰੂਆ ਛਬ ਪਾਠ ਹੋਇ ਤੌ ਨਾਮ ਪਹਰੇ ਕੇ ਹੋਣੇ ਕਰਕੇ ਸ਼ੁਭ ਗੁਣੋ ਕੀ ਜੋ ਛਬ ਬਣ ਰਹੀ ਹੈ ਤਿਸ ਕੌ ਚੋਰ ਨਹੀ ਲਗਤਾ॥

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੩, ਪੰਨਾ ੧੧੯੩

ਪ੍ਰਭੂ ਦੀ ਪ੍ਰੀਤ ਦੀ ਖੁਰਾਕ ਨਾਲ ਵਹਿਮ ਤੇ ਡਰ ਦੌੜ ਜਾਂਦੇ ਹਨ। ਜੇਕਰ ਰੋਹਬ ਦਾਬ ਵਾਲਾ ਸੰਤਰੀ ਪਹਿਰੇ 'ਤੇ ਹੋਵੇ ਤਾਂ ਚੋਰ ਰਾਤ ਨੂੰ ਸੰਨ੍ਹ ਨਹੀਂ ਲਾਉਂਦਾ।

ਗੁਰਬਾਣੀ ਪਾਠ ਦਰਪਣ, ਗਿ. ਹਰਨਾਮ ਸਿੰਘ ਖਾਲਸਾ, ਪੰਨਾ ੩੨੦

ਪਾਹਰੂਅ - ਪਹਿਰੇਦਾਰ। ਰਾਛਬਿ - ਰਾਖਾ ੨. ਪਾਹਰੂਅਰਾ ਛਬਿ -ਸ਼ੁਭ।

ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ, ਜਿਲਦ ਪਹਿਲੀ ਪੰਨਾ ੨੧੩

ਛਬਿ ਸੰ. ਸੋਭਾ ; ਕ੍ਰਾਂਤਿ।

(ਜਿਲਦ ਦੂਜੀ ਪੰਨਾ ੨੩੯)

ਰਾਛਬਿ ਗੁ. ਰੱਛਕ ਹੋਵੇ, ਯਥਾ - ਪਾਹਰੂਅ ਰਾਛਬਿ ਚੋਰੁ ਨ ਲਾਗੈ॥

ਕੋਸ਼ਕਾਰਾਂ, ਟੀਕਾਕਾਰਾਂ ਅਤੇ ਵਿਦਵਾਨਾਂ ਨੇ ਇਸ ਤੁਕ ਦੇ ਦੋ ਪਾਠ ਬਣਾ ਕੇ 'ਪਾਹਰੂਅਰਾ ਛਬਿ' ਅਤੇ 'ਪਾਹਰੂਅ ਰਾਛਬਿ' ਕਰਕੇ ਕੀਤੇ ਹਨ। ਪੰਡਤ ਹਜ਼ਾਰਾ

ਸਿੰਘ ਜੀ ਨੇ ਪਹਿਲਾ ਅਰਥ ਨੇੜੇ ਰਹਿ ਕੇ ਕੀਤਾ ਹੈ ਪਰ ਦੂਸਰਾ ਅਰਥ ਕਰਦੇ ਹੋਏ ਪਾਠਕਾਂ ਨੂੰ ਦੁਚਿੱਤੀ ਵਿਚ ਪਾਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਤੇ ਪੰਡਤ ਤਾਰਾ ਸਿੰਘ ਤੇ ਟੀਕਾ ਫਰੀਦਕੋਟ, ਅਮੀਰ ਭੰਡਾਰ, ਗੁਰਬਾਣੀ ਪਾਠ ਦਰਪਣ ਨੇ ਵੀ ਅਰਥ ਸਪੱਸ਼ਟ ਨਹੀਂ ਕੀਤੇ। ਪ੍ਰੋ. ਸਾਹਿਬ ਸਿੰਘ, ਗਿ. ਹਰਿਬੰਸ ਸਿੰਘ, ਡਾ. ਜੋਧ ਸਿੰਘ, ਡਾ. ਰਤਨ ਸਿੰਘ ਜੱਗੀ ਨੇ ਅਰਥ ਗੁਰਮਤਿ ਦੇ ਨੇੜੇ ਰਹਿ ਕੇ ਕੀਤੇ ਹਨ।

ਵਿਸ਼ੇਸ਼ ਨੋਟ: ਪਾਹਰੂਅਰਾ: ਇਕ ਵਚਨ ਪੁਲਿੰਗ ਨਾਉਂ ਅਤੇ ਛਬਿ ਉਸ ਦਾ ਵਿਸ਼ੇਸ਼ਣ ਹੈ। ਰੋਹਬਦਾਰ ਪਹਿਰੇਦਾਰ ਭਾਵ ਪ੍ਰਭਾਵਸ਼ਾਲੀ ਚਿਹਰੇ ਵਾਲਾ ਹੋਵੇ ਉਸ ਨੂੰ ਵੇਖ ਕੇ ਹੀ ਚੋਰਾਂ ਦਾ ਚੋਰੀ ਕਰਨ ਦਾ ਹੀਆ ਨਹੀਂ ਪੈਂਦਾ। 'ਪਾਹਰੂਆ ਛਬਿ' ਸਹੀ ਪਾਠ ਅਤੇ ਅਰਥ ਜਾਪਦਾ ਹੈ।

*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥ (ਪੰਨਾ ੪੬੪)*

ਟੀਕਾ ਫਰੀਦਕੋਟ ਭਾਗ ਦੂਜਾ ਪੰਨਾ ੯੮੩

ਹੇ ਕਰਤਾ ਪੁਰਖ ਸਭ ਕੇ ਰਚਨੇ ਵਾਲੇ ਸਭ ਤੇਰੀ ਮਾਇਆ ਹੈ ਤੂੰ ਆਪ ਪਵਿਤ੍ਰ ਹੈਂ ਔ ਤੇਰੀ (ਨਾਈ) ਵਡਿਆਈ ਭੀ (ਕਾਦਿਰੁ) ਪਵਿਤ੍ਰ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਚੌਥੀ, ਪੰਨਾ ੫੩੨

ਹੇ ਪ੍ਰਮਾਤਮਾ ! ਇਹ ਸਭ ਤੇਰੀ ਮਾਇਆ ਹੈ ਤੂੰ ਕਾਦਿਰੁ - ਸਮਰੱਥ ਕਰਤਾ ਹੈਂ। ਪੁਨਾ-ਆਪ ਦੀ ਨਾਈ=ਵਡਿਆਈ ਪਾਕੀ = ਪਵਿੱਤਰ ਹੈ ਅਤੇ ਆਪ ਵੀ ਪਾਕੁ=ਪਵਿੱਤਰ ਹੋ।

ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਛੇਵੀਂ, ਪੰਨਾ ੨੯੫੧

ਸਾਰੀ ਤੇਰੀ ਕੁਦਰਤ ਹੈ, ਤੂੰ (ਇਸ ਦਾ) ਕਰਤਾ ਹੈਂ (ਤੂੰ ਹੀ ਇਸ ਦਾ) ਕਾਦਰ ਹੈਂ (ਫੇਰ ਤੇਰੀ) ਪਵਿਤ੍ਰ ਵਡਿਆਈ (ਇਹ ਹੈ ਕਿ ਤੂੰ ਇਸ ਕੁਦਰਤ ਦਾ ਕਾਦਰ ਕਰਤਾ ਹੁੰਦਿਆਂ ਹੋਇਆਂ ਇਸ ਸਾਰੀ ਕੁਦਰਤ ਤੋਂ ਅਤ੍ਰਿਕਤ ਹੈਂ।

ਪਦ ਅਰਥ: 'ਪਾਕ' ਪਦ ਫ਼ਾਰਸੀ ਦਾ ਹੈ, ਇਸ ਦੇ ਅਰਥ ਹਨ- ਪਵਿਤ੍ਰ ਤੇ ਮੁਬੱਰਾ। ਪਾਕੀ ਨਾਈ ਦਾ ਅਰਥ ਹੈ ਪਵਿਤ੍ਰ ਵਡਿਆਈ ਤੇ ਇੱਥੇ 'ਪਾਕ' ਦਾ ਅਰਥ ਹੈ 'ਮੁਬੱਰਾ'। ਮੁਬੱਰਾ ਦਾ ਭਾਵ ਹੈ: ਸਭ ਤਰ੍ਹਾਂ ਅਤ੍ਰਿਕਤ , ਲਿਪਾਇਮਾਨ ਨ ਹੋਣਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਭਾਈ ਵੀਰ ਸਿੰਘ, ਪੰਨਾ ੩੯੧

ਪਾਕੀ ਨਾਈ {ਬਹੁ. ਬ੍ਰੀ:। ਫ਼ਾਰਸੀ , ਪਾਕ ਪਵਿਤ੍ਰ। ਨਾਈਦਨ (=ਫਖ਼ਰ ਕਰਨਾ) ਤੋਂ ਪੰਜਾਬੀ, ਨਾਈ} ੧. ਪਵਿਤ੍ਰ ਫਖ਼ਰ, ਪਵਿੱਤ੍ਰ ਵਡਿਆਈ, ਉਸਤਤਿ। ਯਥਾ - 'ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ'(੫੩)।

੨. {ਫਾ., ਪਾਕ=ਨਿਰਲੇਪ, ਸੁੱਥਰਾ। ਨਾਈ=ਨਾਲੋਂ, ਤੋਂ} ਨਿਰਲੇਪ ਤੋਂ ਨਿਰਲੇਪ। ਯਥਾ- 'ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ',

ਇਹ ਸਭ ਤੇਰੀ ਕੁਦਰਤ ਹੈ, ਇਸ ਦਾ ਤੂੰ (ਕਾਦਿਰੁ) ਰਚਨਹਾਰ ਤੇ ਕਾਦਰ (ਕਾਬੂ ਰਖਣ ਵਾਲਾ) ਹੈਂ , ਪਰ ਫੇਰ ਤੂੰ ਆਵਰਣ, (ਵਿਕਾਰ, ਲਿਪਾਇਮਾਨਤਾ ਵਿਚ ਨਹੀਂ) ਤੂੰ ਪੂਰਣ ਨਿਰਲੇਪ ਹੈਂ।

ਪੰਡਤ ਹਜ਼ਾਰਾ ਸਿੰਘ ਕ੍ਰਿਤ, ਸ੍ਰੀ ਗੁਰੂ ਗ੍ਰੰਥ ਕੋਸ਼ ਜਿਲਦ ਦੂਜੀ ਪੰਨਾ ੧੧੯

ਪਾਕੀ ਨਾਈ ੨. (ਫ਼ਾਰਸੀ ਪਾਕ=ਨਿਰਲੇਪ, ਮੁਬੱਰਾ। ਨਾਈ=ਨਾਲੋਂ, ਤੋਂ) ਨਿਰਲੇਪ ਤੋਂ ਨਿਰੇਲਪ।ਯਥਾ- ''ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ' ਇਹ ਸਭ ਤੇਰੀ ਕੁਦਰਤ ਹੈ, ਇਸ ਦਾ ਤੂੰ ਰਚਨਹਾਰ ਤੇ ਕਾਦਰ (ਕਾਬੂ ਰਖਣ ਵਾਲਾ) ਹੈਂ , ਪਰ ਫੇਰ ਤੂੰ ਆਵਰਣ, (ਵਿਕਾਰ, ਲਿਪਾਇਮਾਨਤਾ ਵਿਚ ਨਹੀਂ) ਤੂੰ ਪੂਰਣ ਨਿਰਲੇਪ ਹੈਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ, ਪੋਥੀ ਦਸਵੀਂ ਪੰਨਾ ੪੪੯

(ਹੇ ਪ੍ਰਭੂ!) ਸਭ ਤੇਰੀ ਕਲਾ ਵਰਤ ਰਹੀ ਹੈ, ਤੂੰ ਕੁਦਰਤ ਦਾ ਮਾਲਕ ਹੈਂ, ਤੂੰ ਹੀ ਇਸ ਖੇਲ ਦਾ ਰਚਨਹਾਰ ਹੈਂ, ਤੇਰੀ ਵਡਿਆਈ ਸੁੱਚੀ ਤੋਂ ਸੁੱਚੀ ਹੈ, ਤੂੰ ਆਪ ਪਵਿੱਤਰ (ਹਸਤੀ ਵਾਲਾ) ਹੈਂ।

ਪਦ ਅਰਥ:- ਪਾਕੀ—ਪਵਿਤ੍ਰ। ਨਾਈ—ਵਡਿਆਈ

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਭਾਈ ਸ਼ਾਮ ਸਿੰਘ ਜੀ।

ਹੇ ਕਰਤਾ ਤੂੰ ਕਾਦਰ ਹੈਂ ਕੁਦਰਤ ਦੇ ਕਰਣਹਾਰਾ ਹੈ। ਪਾਕ ਪਵਿਤ੍ਰ ਹੀ ਤੇਰੀ ਨਾਈ ਵਡਿਯਾਈ ਹੈ ਅਰੁ ਆਪ ਭੀ ਤੂੰ ਪਾਕ ਹੈਂ।

ਸ਼ਬਦਾਰਥ ਸ਼੍ਰੋਮਣੀ ਕਮੇਟੀ, ਭਾਗ ਦੂਜਾ, ਪੰਨਾ ੪੬੪

ਤੂੰ ਪਵਿੱਤਰ ਨਾਮ ਕਰਕੇ ਪਵਿੱਤਰ ਹੈਂ। ਪਾਕੀ ਨਾਈ- ਪਾਕ ਨਾਮ ਕਰ ਕੇ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਸੈਂਚੀ ਦੂਸਰੀ, ਪੰਨਾ ੪੬੪

ਹੇ ਕਰਤਾ ਪ੍ਰਭੂ, ਤੂ ਹੀ ਇਸ ਊਰਜਾ ਕਾ ਸਵਾਮੀ ਹੈ ਔਰ ਤੂ ਹੀ ਅਪਨੇ ਪਵਿਤਰ ਨਾਮ ਕੇ ਕਾਰਣ ਕਾਰਜਸ਼ੀਲ ਹੈ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ II, ਪੰਨਾ ੫੯੬

(ਹੇ ਪ੍ਰਭੂ!) ਸਭ ਤੇਰੀ ਕੁਦਰਤ ਹੈ, ਤੂੰ ਕੁਦਰਤ ਦਾ ਕਰਤਾ ਵੀ ਹੈਂ। (ਤੂੰ) ਪਵਿਤਰ ਨਾਮ ਕਰਕੇ ਵੀ ਪਵਿਤਰ ਹੈਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੩, ਪੰਨਾ ੧੩੦੭

ਹੇ ਕਾਦਿਰ ਕਰਤਾ ਸਭ ਤੇਰੀ ਕੁਦਰਤ ਹੈ ਤੂੰ ਸਾਰਿਆਂ ਦੇ ਕਰਨ ਵਾਲਾ ਹੈਂ ਤੇਰਾ ਨਾਮੁ ਪਵਿਤ੍ਰ ਤੋਂ ਪਵਿਤ੍ਰ ਹੈ।

ਪੰਡਤ ਤਾਰਾ ਸਿੰਘ ਕ੍ਰਿਤ, ਗੁਰੁ ਗਿਰਾਰਥ ਕੋਸ਼, ਦੂਜੀ ਜਿਲਦ, ਪੰਨਾ ੧੦੭

ਪਾਕੀ ਨਾਏ ਪਾਕ ਫਾ. ਪਵਿਤ੍ਰ ਨਾਮੋ ਸੇ ਪਵਿਤ੍ਰ ਹੈ ਪਰਮੇਸ੍ਵਰ।

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੩ ਪੰਨਾ ੧੫੩੦

ਹਰ ਵਸਤੂ ਤੇਰੀ ਸੱਤਿਆ ਦੁਆਰੇ ਹੀ ਹੈ। ਤੂੰ ਸਰਬ ਸ਼ਕਤੀਵਾਨ ਸਿਰਜਨਹਾਰ ਹੈਂ। ਤੈਂਡਾ ਨਾਮ ਪਵਿੱਤਰ ਦਾ ਪਰਮ ਪਵਿੱਤਰ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਛੇਵਾਂ, ਪੰਨਾ ੧੭੮

ਹੇ ਵਾਹਿਗੁਰੂ ਜੀ! ਸਾਰੀ ਤੇਰੀ ਕੁਦਰਤ ਹੈ, ਤੂੰ ਕੁਦਰਤਿ ਦੇ ਪੈਦਾ ਕਰਨ ਵਾਲਾ ਮਾਲਕ ਹੈਂ, (ਤੂੰ) ਪਵਿਤਰ ਨਾਮ ਕਰਕੇ ਪਵਿਤਰ ਹੈਂ।

ਵਿਸ਼ੇਸ਼ ਨੋਟ:- ਗਿਆਨੀ ਹਰਿਬੰਸ ਸਿੰਘ ਜੀ ਨੇ ਭਾਗ ਪਹਿਲਾ ਪੰਨਾ ੧੪੩ 'ਤੇ 'ਵਡਾ ਸਾਹਿਬੁ ਵਡੀ ਨਾਈ' (ਉਹ) ਵੱਡਾ ਸਾਹਿਬ ਹੈ (ਉਸ ਦੀ) ਵਡਿਆਈ ਵੱਡੀ ਹੈ ਅਤੇ 'ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ' ਦਾ ਪੰਨਾ ੧੫੯ 'ਤੇ ਅਰਥ ਕੀਤਾ ਹੈ ਕੇਵਲ ਉਹੀ ਸਦੀਵੀ ਹੋਂਦ ਵਾਲਾ ਸੱਚਾ ਸਾਹਿਬ ਹੈ, (ਉਸ ਦੀ) ਵਡਿਆਈ ਵੀ ਸੱਚੀ ਹੈ। 'ਪਾਕੀ ਨਾਈ ਪਾਕ ਥਾਇ' (੫੩) ਦਾ ਅਰਥ ਭਾਈ ਸਾਹਿਬ ਨੇ ਪੰਨਾ ੧੭੪ 'ਤੇ ਇਉਂ ਕੀਤਾ ਹੈ ਉਹ ਸੱਚਾ ਪਾਲਣਹਾਰ, ਪਵਿੱਤ੍ਰ ਨਾਂਉ ਤੇ ਪਵਿੱਤਰ ਅਸਥਾਨ ਵਾਲਾ ਹੈ। ਪਦ ਅਰਥ: ਪਾਕੀ ਨਾਈ – ਪਵਿਤ੍ਰ ਨਾਮ ਵਾਲਾ।

ਲਫ਼ਜ਼ 'ਨਾਈ' ਅਰਬੀ ਭਾਸ਼ਾ ਦਾ 'ਸਨਾ' ਹੈ। ਗੁਰਬਾਣੀ ਵਿਚ ਇਸ ਦੇ ਚਾਰ ਰੂਪ ਮਿਲਦੇ ਹਨ : "ਅਸਨਾਈ, ਸਨਾਇ, ਸਨਾਈ, ਨਾਈ" ਅਰਥ ਹੈ ਉਸਤਤ, ਵਡਿਆਈ, ਮਹਿਮਾ। ਹੇਠ ਲਿਖੀਆਂ ਪੰਕਤੀਆਂ ਤੋਂ ਹੋਰ ਸਪੱਸ਼ਟ ਹੋ ਸਕਦਾ ਹੈ:

ਉਚਾਰਨ ਈਵੜੀ ਬਿਹਾਰੀ ਬਿੰਦੀ ਰਹਿਤ,

- *ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ॥* (ਪੰਨਾ ੭੯੫)
- *ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥* (ਪੰਨਾ ੧੪੧)
- *ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ॥* (ਪੰਨਾ ੫੬੫)
- *ਪੈਨਣੁ ਸਿਫਤਿ ਸਨਾਇ ਹੈ ਸਦਾ ਸਦਾ ਓਹੁ ਊਜਲਾ ਮੈਲਾ ਕਦੇ ਨ ਹੋਇ॥* (ਪੰਨਾ ੧੦੯੨)
- *ਨਾਨਕ ਨਾਮੁ ਧਿਆਈਐ ਸਚੁ ਸਿਫਤਿ ਸਨਾਈ॥* (ਪੰਨਾ ੯੫੧)
- *ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥* (ਪੰਨਾ ੫)
- *ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥* (ਪੰਨਾ ੬)
- *ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥* (ਪੰਨਾ ੯)
- *ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ॥* (ਪੰਨਾ ੫੩)
- *ਸਚਾ ਸਾਹਿਬੁ ਸਚੀ ਨਾਈ॥* (ਪੰਨਾ ੧੦੪)
- *ਸਚਾ ਸਾਹਿਬੁ ਸਚੀ ਨਾਈ॥* (ਪੰਨਾ ੧੧੦)

*- ਹਰਿ ਜੀਉ ਸਾਚਾ ਸਾਚੀ ਨਾਈ॥* *(ਪੰਨਾ ੧੨੩)*
*- ਕੀਰਤਿ ਸੂਰਤਿ ਮੁਕਤਿ ਇਕ ਨਾਈ॥* *(ਪੰਨਾ ੨੨੧)*
*- ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥* *(ਪੰਨਾ ੩੪੭)*
*- ਸਭਿ ਦੁਖ ਮੇਟੇ ਸਾਚੈ ਨਾਈ॥* *(ਪੰਨਾ ੪੧੨)*
*- ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥* *(ਪੰਨਾ ੪੬੩)*
*- ਸਚਾ ਸਾਹਿਬੁ ਸਚੀ ਨਾਈ ਵੇਖੈ ਨਦਰਿ ਨਿਹਾਲੇ॥* *(ਪੰਨਾ ੫੮੪)*
*- ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ॥* *(ਪੰਨਾ ੬੦੭)*
*- ਬਿਘਨ ਗਏ ਹਰਿ ਨਾਈ॥* *(ਪੰਨਾ ੬੨੭)*
*- ਨਾਨਕ ਸਾਹਿਬੁ ਅਗਮ ਅਗੋਚਰੁ ਜੀਵਾ ਸਚੀ ਨਾਈ॥* *(ਪੰਨਾ ੬੮੮)*
*- ਨਾਨਕ ਸਾਚਾ ਸਾਹਿਬੁ ਸਾਚੀ ਨਾਈ ਸਚੁ ਨਿਸਤਾਰਾ ਹੋਈ॥* *(ਪੰਨਾ ੭੬੯)*
*- ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥* *(ਪੰਨਾ ੯੪੭)*
*- ਸਚਾ ਸਾਹਿਬੁ ਸਚੀ ਨਾਈ॥* *(ਪੰਨਾ ੧੦੪੮)*
*- ਆਪੇ ਸਚਾ ਸਚੀ ਨਾਈ॥* *(ਪੰਨਾ ੧੦੫੩)*
*- ਵਡਾ ਸਾਹਿਬੁ ਵਡੀ ਨਾਈ॥* *(ਪੰਨਾ ੧੦੮੧)*
*- ਨਾਨਕ ਸਚਾ ਸਚੀ ਨਾਂਈ ਸਚੁ ਪਵੈ ਧੁਰਿ ਲੇਖੈ॥* *(ਪੰਨਾ ੧੨੪੨)*

ਉਪਰੋਕਤ ਲਿਖੀ ਤੁਕ ਵਿਚ ਆਇਆ ਪਦ ਨਾਈ ਨ ਕੰਨਾ ਬਿੰਦੀ ਸਹਿਤ ਆਇਆ ਹੈ। ਪਰ ਕੁਝ ਹੱਥ ਲਿਖਤ ਪਾਵਨ ਬੀੜਾਂ ਜਿਵੇਂ ਜ਼ਖਮੀ ਬੀੜ ਤੋਸ਼ਾਖਾਨਾ ਸ੍ਰੀ ਹਰਿਮੰਦਰ ਸਾਹਿਬ, ਭਾਈ ਕੀ ਡਰੋਲੀ ਵਾਲੀ ਬੀੜ, ਦੇਹਰਾਦੂਨ ਵਾਲੀ ਬੀੜ, ਬਹਾਦਰਪੁਰ ਦੁਗ (ਸੰਗਰੂਰ) ਵਾਲੀ ਬੀੜ, ਅਤੇ ਬੁਰਹਾਨਪੁਰ ਵਾਲੀ ਬੀੜ ਵਿਚ ਬਿੰਦੀ ਰਹਿਤ ਮਿਲਦਾ ਹੈ ਜੋ ਕਿ ਗੁਰਬਾਣੀ ਨਿਯਮਾਵਲੀ ਮੁਤਾਬਿਕ ਦਰੁਸਤ ਹੈ।

ਜੋ ਸ਼ਬਦ ਨਾਈ ਜਾਤ ਨਾਲ ਸੰਬੰਧਿਤ ਹੈ ਬਿਹਾਰੀ ਅੰਤ ਤੇ ਬਿੰਦੀ ਨਹੀਂ ਉਚਾਰਨ ਹੋਵੇਗੀ।

*- ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥* *(ਪੰਨਾ ੪੮੭)*
*- ਨਾਈ ਉਧਰਿਓ ਸੈਨੁ ਸੇਵ॥* *(ਪੰਨਾ ੧੧੯੨)*
*- ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ॥* *(ਪੰਨਾ ੧੨੦੭)*

ਇਹ ਨਾਈ ਪਦ ਦਾ ਅਰਥ ਹੈ ਸਿਰ ਨਿਵਾਉਣਾ ਇਸ ਦੇ ਬਿਹਾਰੀ ਅੰਤ ਬਿੰਦੀ ਉਚਾਰਨ ਨਹੀਂ ਹੋਵੇਗੀ।

*ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥* *(ਪੰਨਾ ੬੫੪)*

ਹੇਠ ਲਿਖੇ ਨਾਈ ਪਦ ਦਾ ਅਰਥ ਹੈ ਇਸ਼ਨਾਨ ਕਰਨਾ, ਇਸ ਦਾ ਉਚਾਰਨ "ਨ੍ਹਾਈ" ਕਰਨਾ ਹੈ।

*- ਜੂਠਿ ਨ ਅੰਨੀ ਜੂਠਿ ਨ ਨਾਈ॥* *(ਪੰਨਾ ੧੨੪੦)*

*- ਤੀਰਥਿ ਅਠਸਠਿ ਮਜਨੁ ਨਾਈ॥* *(ਪੰਨਾ ੧੨੬੩)*

"ਨਾਈ" ਨਾਮ ਦੁਆਰਾ ਅਰਥ ਦਿੰਦਾ ਹੈ। ਇਸ ਦਾ ਉਚਾਰਨ ਬਿਹਾਰੀ ਅੰਤ ਬਿੰਦੀ ਸਹਿਤ ਕਰਨਾ ਹੈ।

*੧. ਅਲਹ ਰਾਮ ਜੀਵਉ ਤੇਰੇ ਨਾਈ॥* *(ਪੰਨਾ ੧੩੪੯)*

ਪ੍ਰੋ. ਸਾਹਿਬ ਸਿੰਘ: ਹੇ ਅੱਲਾਹ! ਹੇ ਰਾਮ! ਹੇ ਸਾਈਂ! ਤੂੰ ਮੇਰੇ ਉੱਤੇ ਮਿਹਰ ਕਰ, (ਮੈਂ ਤੈਨੂੰ ਇਕ ਹੀ ਜਾਣ ਕੇ) ਤੇਰਾ ਨਾਮ ਸਿਮਰ ਕੇ ਜੀਵਾਂ (ਆਤਮਕ ਜੀਵਨ ਹਾਸਲ ਕਰਾਂ) ।੧।

ਗਿ. ਹਰਿਬੰਸ ਸਿੰਘ ਜੀ ਦੁਆਰਾ : ਨਾਈ - ਤੇਰੇ ਨਾਮ ਦੁਆਰਾ।

ਗਿ. ਕਿਰਪਾਲ ਸਿੰਘ ਜੀ : ਨਾਈ - ਹੇ ਸਾਰਿਆਂ ਵਿਚ ਰਮੇ ਹੋਏ, ਅੱਲਾ ਅਲਖ ਪ੍ਰਮਾਤਮਾ! ਮੈਂ ਤੇਰੇ ਨਾਮ ਨੂੰ ਜਪ ਕੇ ਜੀਉਂਦਾ ਹਾਂ।

ਫਰੀਦਕੋਟ : ਹੇ (ਅਲਹ) ਸਰਬ ਇੰਦ੍ਰਿਓਂ ਤੇ ਅਗੋਚਰ (ਰਾਮ) ਵਿਆਪਕ ਸਰੂਪ ਤੇਰੇ ਨਾਮੋਂ ਕੇ ਜਪਨੇ ਕਰ ਜੀਵਤਾ ਹੂੰ।

*੨. ਕੀਰਤਿ ਸੂਰਤਿ ਮੁਕਤਿ ਇਕ ਨਾਈ॥* *(ਪੰਨਾ ੨੨੧)*

ਪ੍ਰੋ. ਸਾਹਿਬ ਸਿੰਘ : ਜਿਸ ਹਿਰਦੇ ਵਿਚ ਇਕ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੈ, (ਪੰਨਾ ੮੬੮)

ਗਿ. ਹਰਿਬੰਸ ਸਿੰਘ ਜੀ ਦੁਆਰਾ : ਇਕ ਨਾਈ - ਇਕ ਨਾਮ ਵਿਚ।

ਗਿ. ਕਿਰਪਾਲ ਸਿੰਘ : ਨਾਈ - ਇਕ ਨਾਮ ਦੇ ਜਪਣ ਕਰਕੇ।

ਫਰੀਦਕੋਟ : ਹੇ ਭਾਈ (ਕੀਰਤ) ਜਸ ਔਰ (ਸੂਰਤ) ਸਰੂਪ ਕੀ ਸੁਦ੍ਰਯਤਾ ਤਥਾ ਮੁਕਤੀ ਯਹ (ਇਕਨਾਈ) ਏਕ ਪਰਮੇਸ੍ਰ ਕੇ ਨਾਮ ਸੇ ਪ੍ਰਾਪਤਿ ਹੋਤੀ ਹੈ।

*੩. ਸਭਿ ਦੁਖ ਮੇਟੇ ਸਾਚੈ ਨਾਈ॥੬॥* *(ਪੰਨਾ ੪੧੨)*

ਪ੍ਰੋ. ਸਾਹਿਬ ਸਿੰਘ: ਸਦਾ-ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕੀਤਿਆਂ ਸਾਰੇ ਹੀ ਦੁੱਖ ਮਿਟ ਜਾਂਦੇ ਹਨ ।੬।

ਗਿ. ਹਰਿਬੰਸ ਸਿੰਘ ਜੀ ਦੁਆਰਾ : ਨਾਈ - ਸਚੇ ਨਾਮ ਦੁਆਰਾ

ਗਿ. ਕਿਰਪਾਲ ਸਿੰਘ ਜੀ : ਨਾਈ - ਗੁਰਮੁਖਾਂ ਨੇ ਸਚ ਨਾਮ ਨੂੰ ਜਪ ਕੇ ਸਾਰੇ ਦੁਖ ਮੇਟ ਦਿਤੇ ਹਨ।

ਫਰੀਦਕੋਟ : ਸਚੇ ਨਾਮ ਕੋ ਜਪ ਕਰ ਹਮ ਨੇ ਸਭ ਦੁਖ ਮੇਟੇ ਹੈਂ।

*੪. ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ॥* *(ਪੰਨਾ ੬੦੭)*

ਪ੍ਰੋ. ਸਾਹਿਬ ਸਿੰਘ : ਹੇ ਮੇਰੇ ਪ੍ਰਭੂ! (ਮੈਨੂੰ ਆਪਣੀ) ਮੇਹਰ ਦਾ ਜਲ ਦੇਹ । ਹੇ ਹਰੀ! ਮੈਨੂੰ ਆਪਣੀ ਸਿਫ਼ਤਿ-ਸਾਲਾਹ ਦੀ ਦਾਤਿ ਦੇਹ ।

ਗਿ. ਹਰਿਬੰਸ ਸਿੰਘ ਜੀ ਦੁਆਰਾ : ਨਾਈ - ਨਾਮ ਦੁਆਰਾ

ਗਿ. ਕਿਰਪਾਲ ਸਿੰਘ ਜੀ : ਨਾਈ - ਹੇ ਮੇਰੇ ਪ੍ਰਭੂ ਆਪ ਮੈਨੂੰ ਕਿਰਪਾ ਦ੍ਰਿਸ਼ਟੀ

ਕਰਕੇ ਹਰੀ ਨਾਮ ਰੂਪੀ ਜਲ ਦੇਣਾ ਕਰੋ।

ਫਰੀਦਕੋਟ : ਹੇ ਮੇਰੇ ਹਰਿ ਪ੍ਰਭੂ ਕ੍ਰਿਪਾ ਕਰਕੇ ਮੁਝ ਕੋ ਨਾਮ ਜਲ ਦੇਹੁ ਮੈ ਅੰਤਰ ਸੇ ਰਾਤਿ ਦਿਨ ਨਾਮ ਕੋ ਮਾਂਗਤਾ ਹੂੰ।

*੫. ਬਿਘਨ ਗਏ ਹਰਿ ਨਾਈ॥੧॥* *(ਪੰਨਾ ੬੨੭)*

ਪ੍ਰੋ. ਸਾਹਿਬ ਸਿੰਘ: ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਖ਼ਤਰੇ ਦੂਰ ਹੋ ਗਏ ਹਨ ।੧।

ਗਿ. ਹਰਿਬੰਸ ਸਿੰਘ ਜੀ ਦੁਆਰਾ : ਨਾਈ - ਨਾਮ ਜਪਣ ਨਾਲ

ਗਿ. ਕਿਰਪਾਲ ਸਿੰਘ ਜੀ : ਨਾਈ - ਹਰੀ ਨਾਮ ਜਪਣ ਕਰਕੇ ਬਿਘਨ ਦੂਰ ਹੋ ਗਏ ਹਨ।

ਫਰੀਦਕੋਟ : ਹਰੀ ਕੇ ਨਾਮ ਜਪਨੇ ਸੇ ਸਭ ਬਿਘਨ ਦੂਰ ਹੋ ਗਏ ਹੈਂ।

ਪ੍ਰੋ. ਸਾਹਿਬ ਸਿੰਘ ਨੇ ਉਪਰੋਕਤ ਤੁਕਾਂ ਦਾ ਅਰਥ ਮਹਿਮਾ ਕੀਤਾ ਹੈ। ਜਦ ਕਿ ਬਾਕੀ ਟੀਕਾਕਾਰਾਂ ਨੇ ਨਾਮ ਦੁਆਰਾ ਅਰਥ ਕੀਤਾ ਹੈ। ੨,੩,੪,੫ ਚਾਰ ਤੁਕਾਂ ਦੇ ਅਰਥਾਂ ਨੂੰ ਹੋਰ ਖੋਜਣ ਦੀ ਲੋੜ ਹੈ।

ਉਪਰੋਕਤ ਸਾਡੀ ਵਿਚਾਰ ਦਾ ਸਾਰ ਇਹ ਹੈ ਕਿ ਨਾਈ ਸ਼ਬਦ ਇਸਤਰੀ ਲਿੰਗ ਇਕ ਵਚਨ ਪੜਨਾਉਂ ਹੈ ਤੇ ਸਾਚੀ ਉਸ ਦਾ ਵਿਸ਼ੇਸ਼ਣ ਹੈ ਜਿਸ ਦਾ ਅਰਥ ਹੈ ਸਚੀ ਮਹਿਮਾ ਵਾਲਾ। 'ਪਾਕੀ ਨਾਈ ਪਾਕਿ ਪਾਕੁ' 'ਪਾਕੀ' ਪਵਿਤ੍ਰ ਇਸ ਦਾ ਵਿਸ਼ੇਸ਼ਣ ਹੈ 'ਨਾਈ' ਵਡਿਆਈ ਮਹਿਮਾ।

੧੭੯ ਪੰਨੇ ਉੱਤੇ ਗਿਆਨੀ ਹਰਿਬੰਸ ਸਿੰਘ ਜੀ ਪਾਕੀ ਨਾਈ ਪਾਕੁ ਸ਼ਬਦ ਦਾ ਅਰਥ ਭੇਦ ਅਤੇ ਨਿਰਣਾ ਕਰਦੇ ਹੋਏ ਲਿਖਦੇ ਹਨ ਕਿ ਭਾਈ ਵੀਰ ਸਿੰਘ ਅਤੇ ਪ੍ਰੋ. ਸਾਹਿਬ ਸਿੰਘ ਨੇ 'ਨਾਈ' ਸ਼ਬਦ ਦੇ ਅਰਥ 'ਵਡਿਆਈ' ਕੀਤੇ ਹਨ। ਭਾਈ ਰਣਧੀਰ ਸਿੰਘ ਜੀ ਨੇ 'ਗੁਰਬਾਣੀ ਲਗ ਮਾਤਰਾਂ ਦੀ ਵਿਲਖਣਤਾ' ਪੁਸਤਕ ਵਿਚ 'ਨਾਈ' ਸ਼ਬਦ ਦੇ ਅਰਥ 'ਨਾਉਂ ਵਾਲਾ' ਕੀਤੇ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ 'ਨਾਮ ਦੁਆਰਾ, ਨਾਮ ਕਰਕੇ' ਅਰਥ ਕੀਤੇ ਹਨ, 'ਵਡਿਆਈ' ਨਹੀਂ ਕੀਤੇ।

ਭਾਈ 'ਵਡਿਆਈ' ਅਰਥ ਕਰਨ ਵਾਲੇ ਸੱਜਣਾਂ ਦਾ ਵਿਚਾਰ ਹੈ ਕਿ 'ਨਾਈ' ਇਸਤਰੀ ਵਾਚਕ ਸ਼ਬਦ ਹੈ। ਉਨ੍ਹਾਂ ਦੇ ਇਸ ਵਿਚਾਰ ਵਿਚ ਕੁਝ ਨਾ ਕੁਝ ਵਜ਼ਨ ਹੈ, ਪਰ ਅਸਾਂ ਗੁਰਬਾਣੀ ਵਿਚ ਵਰਤੇ ਗਏ ਇਸ ਸ਼ਬਦ ਦੇ ਭਾਵ ਨੂੰ ਪਹਿਲ ਦੇਣੀ ਹੈ। ਭਾਵੇਂ ਇਸਤਰੀ-ਵਾਚਕ ਸ਼ਬਦ ਦਾ ਸੰਬੰਧ ਇਸਤਰੀ ਨਾਲ ਹੀ ਹੋਣਾ ਚਾਹੀਦਾ ਹੈ। ਪਰ ਜਦ ਇੱਥੇ ਵਾਹਿਗੁਰੂ ਜੀ ਕਰਤਾ ਪੁਰਖ ਹੈ ਜੋ ਪੁਲਿੰਗ ਤੇ ਇਸਤਰੀ ਲਿੰਗ ਤੋਂ ਬਾਹਰ ਹੈ, ਫਿਰ ਇਸਤਰੀ ਵਾਚਕ ਅਰਥ ਦੀ ਕੀ ਲੋੜ ਪਈ ਹੈ? ਇਹ ਸ਼ਬਦ ਬਹੁਤ ਥਾਵਾਂ ਤੇ ਅਕਾਲ ਪੁਰਖ ਦੇ ਸੰਬੰਧ ਵਿਚ ਹੀ ਆਉਂਦਾ ਹੈ, ਜਿਹਾ ਕਿ :-

*੧. ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥* *(ਪੰਨਾ ੪)*

ਵੱਡੇ ਨਾਮ ਕਰਕੇ, ਵੱਡਾ ਸਾਹਿਬ ਹੈ ਅਤੇ

*੨. ਸਾਚਾ ਸਾਹਿਬੁ ਸਾਚੈ ਨਾਇ॥* *(ਪੰਨਾ ੩੪੯)*

ਇਸੇ ਤਰ੍ਹਾਂ ਸੱਚਾ ਨਾਮ ਵਾਲਾ ਹੋਣ ਕਰਕੇ ਸੱਚਾ ਸਾਹਿਬ ਹੈ। 'ਜਪੁ ਨਿਰਣੈ' ਵਿਚ ਇਸ ਸ਼ਬਦ ਦਾ ਵਿਚਾਰ ਵਿਸਥਾਰ ਨਾਲ ਕੀਤਾ ਗਿਆ ਹੈ (ਵੇਖੋ ਪੰਨਾ ੯੮-੧੦੦) ਅਕਾਲ ਪੁਰਖ ਜੀ ਦੀ ਸੱਤਾ ਇਸਤਰੀ ਅਤੇ ਪੁਰਸ਼ਾਂ ਵਿਚ ਸਮਾਨ ਹੈ। ਗੁਰਮਤਿ ਵਿਚ ਲਿੰਗ ਪੁਲਿੰਗ ਦਾ ਕੋਈ ਵਿਚਾਰ ਨਹੀਂ, ਇੱਥੇ ਸੀਤਾ-ਰਾਮ, ਰਾਧੇ-ਸ਼ਾਮ ਜਾਂ ਰਾਧਾ ਸੁਆਮੀਆਂ ਵਾਲੀ ਗੱਲ ਨਹੀਂ ਕਿ ਮਾਇਆ ਨੂੰ ਜ਼ਰੂਰ ਆਪਣੇ ਨਾਲ ਰੱਖਣਾ ਹੈ।

ਨੰ: ੧ ਵਾਲੀ ਤੁਕ ਦਾ ਅਰਥ ਵੱਡੇ ਨਾਮ ਵਾਲਾ ਕੀਤਾ ਹੈ ਪਰ ਆਪਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦੇ ਭਾਗ ਪਹਿਲੇ ਪੰਨਾ ੧੪੩ 'ਤੇ ਇਸੇ ਤੁਕ ਦਾ ਅਰਥ ਕਰਦੇ ਹਨ ਉਹ ਵੱਡਾ ਸਾਹਿਬ ਹੈ (ਉਸ ਦੀ) ਵਡਿਆਈ ਵੱਡੀ ਹੈ। ਪਦ ਅਰਥ ਵਿਚ (ਨਾਮ ਦੀ) ਵਡਿਆਈ ਕਰਦੇ ਹਨ। ਗੁਰਬਾਣੀ ਵਿਚ ਨਾਈ ਸ਼ਬਦ ਅਲਹ ਰਾਮ ਜੀਵਉ ਤੇਰੇ ਨਾਈ॥ (ਪੰਨਾ ੧੩੪੯) ਤੋਂ ਇਲਾਵਾ ਕਿਤੇ ਹੋਰ ਨਾਮ ਦੇ ਅਰਥ ਵਿਚ ਨਹੀਂ ਆਉਂਦਾ, ਕਿਉਂਕਿ ਇਹ ਕਰਨ ਕਾਰਕ ਦੇ ਰੂਪ ਵਿਚ ਆਇਆ ਹੈ। ਇਸ ਕਾਰਕ ਵਿਚ ਤੇਰੇ ਤੋਂ ਤੇਰੈ ਬਣ ਜਾਂਦਾ ਹੈ।

*ਨਾਨਕ ਸਚਾ ਸਚੀ ਨਾਂਈ ਸਚੁ ਪਵੈ ਧੁਰਿ ਲੇਖੈ॥* *(ਪੰਨਾ ੧੨੪੨)*

*ਚਲਦਾ...*



## ਹੰਡਿਆਇਆ(ਬਰਨਾਲਾ) ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ ਗੁਰਦੁਆਰਾ ਸਾਹਿਬ ਗੁਰੂਸਰ ਪਾਤਸ਼ਾਹੀ ਨੌਵੀਂ ਹੰਡਿਆਇਆ ਵੱਲੋਂ ਪੁੱਜੀ ਰਿਪੋਰਟ ਮੁਤਾਬਿਕ ਸਾਲਾਨਾ ਜੋੜ-ਮੇਲੇ ਸਮੇਂ ਮਿਤੀ ੧੨-੧-੨੦੧੩ ਨੂੰ ਅੰਮ੍ਰਿਤ-ਸੰਚਾਰ ਕੀਤਾ ਗਿਆ। ਜਿਸ ਵਿਚ ੫੨ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

# ਜਤ ਕਲਾ ਦਾ ਗਿਆਨ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਆਸ ਨਿਰਾਸੀ ਤਉ ਸੰਨਿਆਸੀ॥*
*ਜਾਂ ਜਤੁ ਜੋਗੀ ਤਾਂ ਕਾਇਆ ਭੋਗੀ॥* *(ਪੰਨਾ ੩੫੬)*

ਮਾਨਵੀ ਸ਼ਖ਼ਸੀਅਤ ਦੀ ਸੰਪੂਰਨਤਾ ਸਬੰਧੀ ਸੋਲ੍ਹਾਂ ਕਲਾਵਾਂ ਵਿੱਚੋਂ ਬਾਰ੍ਹਵੀਂ ਕਲਾ 'ਜਤ ਕਲਾ' ਹੈ। 'ਗੁਰਮਤ ਮਾਰਤੰਡ' ਅਨੁਸਾਰ ਜਤ ਤੋਂ ਭਾਵ 'ਕਾਮ ਨੂੰ ਵਸ਼ ਰੱਖਣਾ ਅਰ ਉਸ ਦਾ ਵਰਤਾਉ ਧਰਮ ਅਨੁਸਾਰ ਸੰਜਮ ਨਾਲ ਕਰਨਾ ਗੁਰੁਮਤ ਵਿਚ ਜਤ ਹੈ। 'ਮਹਾਨ ਕੋਸ਼' ਵਿਚ ਜਤ ਤੋਂ ਭਾਵ 'ਇੰਦ੍ਰੀਆਂ ਨੂੰ ਕਾਬੂ ਕਰਨਾ ਹੈ।'

ਸਮ ਅਰਥ ਕੋਸ਼ ਵਿਚ ਜਤ ਦੇ ਸਮਾਨਾਰਥੀ ਸ਼ਬਦ ਸੀਲ ਤੇ ਸ਼ੀਲ ਹਨ ਪਰ ਜ਼ਤੀ ਦੇ ਸਮਾਨਾਰਥੀ ਵਿਸ਼ੇਸ਼ਣ : ਅਹੇਹ, ਜਿਤੇਂਦ੍ਰੀ, ਯਤਿ, ਯਤਿਨ, ਯਤੀ ਆਦਿ ਹਨ।

ਦਰਅਸਲ ਇਸ ਸੰਸਾਰ ਵਿਚ ਬਹੁਤੀ ਭਟਕਣਾ, ਖਤਰਨਾਕ ਰੋਗ, ਲੜਾਈਆਂ, ਕਤਲੋਗਾਰਤ ਆਦਿ ਦੇ ਪਿਛੋਕੜ ਵਿਚ 'ਕਾਮ' ਦਾ ਵਿਕਾਰ ਹੀ ਪ੍ਰਬਲ ਹੈ। ਧਾਰਮਿਕ ਜਗਤ ਵਿਚ ਵੀ ਵਾਰ-ਵਾਰ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਮਾਰਨ ਤੋਂ ਭਾਵ, ਇਨ੍ਹਾਂ ਵਿੱਚੋਂ ਬੁਰਿਆਈ ਨੂੰ ਖ਼ਤਮ ਕਰਨ ਤੇ ਸੀਲ ਸੰਜਮ ਅਨੁਸਾਰ ਸਦਵਰਤੋਂ ਦੀ ਪ੍ਰੇਰਨਾ ਹੈ। ਇਸ ਜਗਤ ਦੀ ਉਤਪਤੀ ਦਾ ਆਧਾਰ ਵੀ ਕਾਮ ਹੀ ਹੈ ਪਰ ਰਿਸ਼ੀਆਂ-ਮੁਨੀਆਂ ਦੀਆਂ ਕਥਾਵਾਂ ਤੋਂ ਲੈ ਕੇ ਵਰਤਮਾਨ ਸਮੇਂ ਤਕ ਸਮਾਜ ਦੀ ਪੱਤ ਵੀ ਕਾਮ ਨੇ ਹੀ ਰੋਲ਼ੀ ਹੈ। ਮਾਨਵਤਾ ਦੀਆਂ ਬਹੁਤੀਆਂ ਸਰੀਰਿਕ ਤੇ ਮਾਨਸਿਕ ਸਮੱਸਿਆਵਾਂ ਦਾ ਕੇਂਦਰ ਬਿੰਦੂ ਵੀ ਕਾਮ ਹੀ ਹੈ। ਇਸੇ ਲਈ ਸਤਿਗੁਰਾਂ ਨੇ ਚੰਗੇ ਸਮਾਜ ਅਤੇ ਉੱਚ ਆਚਰਨਧਾਰੀ ਮਨੁੱਖ ਦੀ ਘਾੜਤ ਘੜਨ ਲਈ ਵਾਰ-ਵਾਰ ਮਾਨਵਤਾ ਨੂੰ ਸੁਚੇਤ ਕੀਤਾ ਹੈ। ਪੰਚਮ ਪਾਤਸ਼ਾਹ ਜੀ ਦਾ ਫੁਰਮਾਨ ਹੈ :

*ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥*
*ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥* *(ਪੰਨਾ ੪੦੩)*

ਇਹ ਸੰਬੋਧਨਕ ਸ਼ਬਦ ਹੈ ਕਿ ਹੇ ਜੀਵ! ਥੋੜਾ ਜਿਹਾ ਸਮਾਂ ਕਾਮ-ਵਾਸਨਾ ਦੇ ਸੁਆਦ ਦੀ ਖ਼ਾਤਰ (ਫਿਰ) ਤੂੰ ਕ੍ਰੋੜਾਂ ਹੀ ਦਿਨ ਦੁੱਖ ਸਹਾਰਦਾ ਹੈਂ। ਤੂੰ ਘੜੀ ਦੋ ਘੜੀਆਂ ਮੌਜਾਂ ਮਾਣਦਾ ਹੈ ਤੇ ਉਸ ਤੋਂ ਪਿੱਛੋਂ ਮੁੜ-ਮੁੜ ਪਛਤਾਉਂਦਾ ਹੈਂ।

ਇਸੇ ਸੰਦਰਭ ਵਿਚ ਹੀ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਫੁਰਮਾਉਂਦੇ ਹਨ :

*ਸਾਧੋ ਮਨ ਕਾ ਮਾਨੁ ਤਿਆਗਉ॥*

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੧੫੯-੮੫੫੫੯

*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥* (ਪੰਨਾ ੨੧੯)

ਭਾਵ ਹੇ ਸੰਤ ਜਨੋਂ! ਆਪਣੇ ਮਨ ਦਾ ਅਹੰਕਾਰ ਛੱਡ ਦਿਓ। ਕਾਮ, ਕ੍ਰੋਧ ਭੀ ਭੈੜੇ ਮਨੁੱਖ ਦੀ ਸੰਗਤ ਵਾਂਗ ਹੀ ਹੈ ਤੇ ਇਸ ਤੋਂ ਭੀ ਦਿਨ-ਰਾਤ ਦੂਰ ਰਹੋ। ਸੰਸਾਰ ਵਿਚ ਕਾਮ, ਕ੍ਰੋਧ ਤੇ ਬੁਰੇ ਦੀ ਸੰਗਤ ਹੀ ਮਾਨਵਤਾ ਲਈ ਅਤਿ ਖਤਰਨਾਕ ਹੁੰਦੀ ਹੈ। 'ਜੈਸੀ ਸੰਗਤ ਵੈਸੀ ਰੰਗਤ' ਜਾਂ 'ਜੈਸਾ ਅੰਨ ਤੈਸਾ ਮਨ' ਆਦਿ ਲੋਕ ਮੁਹਾਵਰੇ ਵੀ ਐਸੀ ਜਾਗ੍ਰਿਤੀ ਦਾ ਆਧਾਰ ਹਨ। ਜਤ ਨੂੰ ਤਿਆਗ ਕੇ ਕਾਮ ਵਿਚ ਗ੍ਰਸੇ ਮਨੁੱਖ ਦੀ ਕੀ ਹਾਲਤ ਹੁੰਦੀ ਹੈ। ਸਲੋਕ ਸਹਸਕ੍ਰਿਤੀ ਵਿਚ ਪੰਚਮ ਪਾਤਸ਼ਾਹ ਜੀ ਦਾ ਫੁਰਮਾਨ ਹੈ :

*ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥*
*ਚਿਤ ਹਰਣੰ ਤ੍ਰੈ ਲੋਕ ਗੰਮ੍ਹੰ ਜਪ ਤਪ ਸੀਲ ਬਿਦਾਰਣਹ॥* (ਪੰਨਾ ੧੩੫੮)

ਭਾਵ ਹੇ ਕਾਮ! ਤੂੰ ਜੀਵਾਂ ਨੂੰ ਆਪਣੇ ਵੱਸ ਵਿਚ ਕਰ ਕੇ ਨਰਕ ਵਿਚ ਪਹੁੰਚਾਉਣ ਵਾਲਾ ਹੈਂ ਅਤੇ ਕਈ ਜੂਨਾਂ ਵਿਚ ਭਟਕਾਉਣ ਵਾਲਾ ਹੈਂ। ਤੂੰ ਜੀਵਾਂ ਦੇ ਮਨ ਭਰਮਾ ਲੈਂਦਾ ਹੈਂ, ਤੇਰੀ ਤਿੰਨਾਂ ਹੀ ਲੋਕਾਂ ਵਿਚ ਪਹੁੰਚ ਹੈ ਅਤੇ ਤੂੰ ਜੀਵਾਂ ਦੇ ਜਪ ਤਪ ਤੇ ਚੰਗੇ ਆਚਰਨ ਨਾਸ ਕਰ ਦਿੰਦਾ ਹੈਂ।

ਜੀਵਨ ਦਾ ਸੱਚ ਹੈ ਕਿ ਕਿਸੇ ਧਰਤੀ ਉੱਪਰ ਚੰਗੇ ਵਿਚਾਰਾਂ ਵਾਲੇ ਲੋਕ ਹੀ ਚੰਗਾ ਸਮਾਜ ਸਿਰਜਦੇ ਹਨ। ਜਤ ਕਲਾ ਦੀ ਅਹਿਮੀਅਤ ਤੋਂ ਅਗਿਆਨੀ ਸਮਾਜ ਇਸ ਦੈਵੀ ਸ਼ਕਤੀ ਨੂੰ ਵਿਅਰਥ ਗਵਾ ਰਿਹਾ ਹੈ। ਮਨ ਦੀ ਭਟਕਣਾ, ਬੇਚੈਨੀ ਤੇ ਬਲਾਤਕਾਰੀ ਦੇ ਕਿੱਸੇ ਇਸ ਇੱਕੀਵੀਂ ਸਦੀ ਵਿਚ ਸਭ ਤੋਂ ਵੱਧ ਸ਼ਰਮਨਾਕ ਰੂਪ ਵਿਚ ਸਾਡੇ ਸਾਹਮਣੇ ਹੀ ਹਨ। ਇਹ ਸੱਭਿਅਕ ਸਮਾਜ ਦੇ ਮੱਥੇ 'ਤੇ ਵੱਡਾ ਕਲੰਕ ਹੈ। ਗ੍ਰਿਹਸਤੀ ਜੀਵਨ ਜਿਸ ਨੂੰ ਗ੍ਰਿਹਸਤ ਧਰਮ ਕਿਹਾ ਹੈ, ਬਰਬਾਦ ਹੋ ਰਹੇ ਹਨ ਅਤੇ ਤਲਾਕ ਤੇ ਝਗੜੇ ਵਧ ਰਹੇ ਹਨ। ਲੱਖਾਂ ਦੀ ਤਾਦਾਦ ਵਿਚ ਏਡਜ਼ ਦੇ ਰੋਗੀ, ਜੇਲ੍ਹਾਂ ਵਿਚ ਕਾਮ ਦੇ ਕੈਦੀ, ਨਮੋਸ਼ੀਜਨਕ ਆਤਮ ਹੱਤਿਆਵਾਂ, ਸੜਕਾਂ-ਚੌਰਾਹਿਆਂ 'ਚ ਅਵਾਰਾਗਰਦਾਂ ਦੀ ਭੀੜ, ਬੇਢੱਬੇ ਤੇ ਅੱਧਨੰਗੇ ਫੈਸ਼ਨ ਇਸ ਸਮਾਜ ਨੂੰ ਕਿੱਧਰ ਲੈ ਜਾਣਗੇ? ਇਹ ਸੋਚਣ ਤੇ ਵਿਚਾਰਨ ਦੀ ਲੋੜ ਹੈ। ਇਸ ਪੱਖੋਂ ਅਵੇਸਲਾ ਮਨੁੱਖ ਵਿਕਾਰਾਂ ਦੀ ਭਾਰੀ ਪੰਡ ਚੁੱਕ ਕੇ ਜੀਵਨ-ਯਾਤਰਾ ਬਰਬਾਦ ਕਰ ਰਿਹਾ ਹੈ।

ਇਸ ਰਚਨਾ ਦੇ ਅਰੰਭ ਵਿਚ ਦਿੱਤੀਆਂ ਪੰਕਤੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਹਨ। ਸਤਿਗੁਰਾਂ ਦਾ ਆਦੇਸ਼ ਹੈ ਕਿ ਜੇਕਰ ਮਨੁੱਖ ਸਭ ਮਾਇਕ ਆਸਾਂ ਵੱਲੋਂ ਉਪ੍ਰਾਮ ਹੈ ਤਾਂ ਸਮਝੋ ਇਹ ਸੰਨਿਆਸੀ ਹੈ। ਇਸੇ ਤਰ੍ਹਾਂ ਜੇ (ਗ੍ਰਿਹਸਤੀ ਹੁੰਦਿਆਂ) ਜੋਗੀ ਵਾਲਾ ਜਤ ਕਾਇਮ ਹੈ ਤਾਂ ਉਸ ਨੂੰ ਅਸਲ ਗ੍ਰਿਹਸਤੀ ਕਿਹਾ ਜਾ ਸਕਦਾ ਹੈ। ਇਸ ਲਈ ਅਜੋਕੇ ਮਨੁੱਖ ਨੂੰ ਜੇਕਰ 'ਜਤ ਕਲਾ' ਦਾ ਗਿਆਨ ਹੋਵੇ ਤਾਂ ਉਹ ਬਹੁਤ ਸਾਰੇ ਸਰੀਰਿਕ ਤੇ ਮਾਨਸਿਕ ਰੋਗਾਂ ਤੋਂ ਆਰੋਗ ਰਹਿ ਸਕਦਾ ਹੈ। ਬਾਕੀ ਗਿਆਨ ਦੇ ਨਾਲ ਜਤ ਦੀ ਸ਼ਕਤੀ ਤੇ ਸੰਜਮ ਦਾ ਅਧਿਐਨ ਜ਼ਰੂਰੀ ਹੈ। ■

# ਖਾਲਸੇ ਦੀ ਸਿਰਜਣਾ

-ਭਾਈ ਬਲਦੇਵ ਸਿੰਘ*

ਦਿਨ ਆਇਆ ਵੈਸਾਖੀ ਦਾ, ਹੋਇਆ ਇਕੱਠ ਬਹੁਤ ਹੀ ਭਾਰੀ।
ਸੀਸ ਮੰਗਿਆ ਸਤਿਗੁਰ ਨੇ, ਨਾਲੇ ਧੂਹੀ ਕਿਰਪਾਨ ਜੀ ਸਾਰੀ।
ਕੋਈ ਆਵੇ ਉੱਠ ਕੇ ਜੀ, ਜਿਹੜਾ ਆਪਣਾ ਸੀਸ ਲੁਹਾਵੇ।
ਅਸਾਂ ਪੰਥ ਸਾਜਣਾ ਏ, ਜਿਹੜਾ ਚੜ੍ਹਦੀਆਂ ਕਲਾਂ ਵਿਚ ਜਾਵੇ।

ਬੋਲ ਸੁਣ ਕੇ ਸਤਿਗੁਰ ਦੇ, ਉੱਠੇ ਸੰਗਤ ਵਿੱਚੋਂ ਪੰਜ ਪਿਆਰੇ।
ਪੰਜਾਂ ਸਿੰਘਾਂ ਉੱਠ ਕੇ ਜੀ, ਸੀਸ ਆਪਣੇ ਗੁਰੂ ਨੂੰ ਵਾਰੇ।
ਛਕ ਅੰਮ੍ਰਿਤ ਖੰਡੇ ਬਾਟੇ ਦਾ, ਇਹ ਖਾਲਸਾ ਪੰਥ ਕਹਾਵੇ।
ਅਸਾਂ ਪੰਥ ਸਾਜਣਾ ਏ... ... ...

ਸਵਾ ਲੱਖ ਨਾਲ ਇੱਕ ਲੜਦਾ, ਐਸੀ ਪਾਣ ਗੁਰਾਂ ਨੇ ਚਾੜ੍ਹੀ।
ਝੰਡੇ ਝੂਲੇ ਖਾਲਸੇ ਦੇ, ਜੱਸ ਗਾਉਂਦੀ ਦੁਨੀਆ ਸਾਰੀ।
ਨਹੀਂ ਡਰਦਾ ਦੁਸ਼ਮਣ ਤੋਂ, ਬਿਨਾਂ ਸੀਸ ਦੇ ਲੜਦਾ ਜਾਵੇ।
ਅਸਾਂ ਪੰਥ ਸਾਜਣਾ ਏ... ... ...

ਗੁਰੂ ਗੋਬਿੰਦ ਸਿੰਘ ਜੀ ਨੇ, ਅੰਮ੍ਰਿਤ ਪੰਜਾਂ ਸਿੰਘਾਂ ਤੋਂ ਛਕਿਆ।
ਕਿਉਂ ਭੁੱਲਿਆ ਸਿੱਖੀ ਨੂੰ, ਫਿਰਦਾ ਕੱਚੇ ਪਿੱਲੇ ਦੇ ਫਸਿਆ।
ਨਵਾਂ ਇਤਿਹਾਸ ਹੀ ਰਚ ਦਿੱਤਾ, ਆਪੇ ਗੁਰੂ ਤੇ ਚੇਲਾ ਕਹਾਵੇ।
ਅਸਾਂ ਪੰਥ ਸਾਜਣਾ ਏ... ... ...

ਜਾਤ ਪਾਤ ਮਿਟਾ ਕੇ ਜੀ, ਕੀਤੀ ਮਿਸਾਲ ਕਾਇਮ ਗੁਰਾਂ ਲਾਸਾਨੀ।
ਜ਼ੁਲਮ ਮਿਟਾਵਣ ਲਈ, ਦਿੱਤੀ ਪਰਵਾਰ ਦੀ ਗੁਰਾਂ ਕੁਰਬਾਨੀ।
ਇਸ ਪੰਥ ਖਾਲਸੇ ਦੀ, ਲਿਖ ਕਵਿਤਾ 'ਬਲਦੇਵ' ਸੁਣਾਵੇ।
ਅਸਾਂ ਪੰਥ ਸਾਜਣਾ ਏ, ਜਿਹੜਾ ਚੜ੍ਹਦੀਆਂ ਕਲਾਂ ਵਿਚ ਜਾਵੇ।

■

* ਮੱਲੋਕੇ ਰੋਡ, ਵਾਰਡ ਨੰ ੯, ਜ਼ੀਰਾ। ਮੋਬਾ:- ੯੮੫੫੮-੧੯੫੦੦

# ਦਮਦਮਾ ਸਾਹਿਬ ਦੀ ਵੈਸਾਖੀ

-ਪ੍ਰੋ. ਨਵ ਸੰਗੀਤ ਸਿੰਘ*

ਆਈ ਵੈਸਾਖੀ ਖੁਸ਼ੀਆਂ ਵਾਲੀ,ਦਮਦਮਾ ਸਾਹਿਬ ਨੂੰ ਚੱਲੀਏ।
ਤਖਤ ਸਾਹਿਬ ਜਾ ਟੇਕੀਏ ਮੱਥਾ, ਨਾਲ ਸੰਗਤ ਦੇ ਰਲੀਏ।
ਆਏ ਏਥੇ ਸਨ ਦਸਮ ਪਾਤਸ਼ਾਹ, ਚੱਲ ਕੇ ਢਾਬ ਖਿਦਰਾਣਾ।
ਨੌਂ ਮਹੀਨੇ ਨੌਂ ਦਿਨ ਸਤਿਗੁਰ, ਕੀਤਾ ਇਥੇ ਟਿਕਾਣਾ।
ਲੰਮੇ ਸਮੇਂ ਦੇ ਯੁੱਧਾਂ ਪਿੱਛੋਂ, ਵੇਲਾ ਮੁੱਕਿਆ ਔਖਾ।
ਤਲਵੰਡੀ ਸਾਬੋ ਫਿਰ ਬਣਿਆ, ਤਖਤ ਪੰਥ ਦਾ ਚੌਥਾ।
ਭਾਈ ਡੱਲੇ ਨੂੰ ਦਾਤੇ ਨੇ ਫਿਰ, ਦਿੱਤੀ ਸੀ ਵਡਿਆਈ।
ਸਿੰਘ ਸਜਾ ਕੇ ਗਲ਼ ਨਾਲ ਲਾਇਆ, ਉਸ ਦੀ ਪੈਜ ਰਖਾਈ।
ਮੌਜ 'ਚ ਆ ਕੇ ਦਸਮ ਗੁਰੂ ਨੇ, ਕਈ ਕੌਤਕ ਸਨ ਕੀਤੇ।
ਸੰਗਤ ਨੇ ਵੀ ਦਾਤੇ ਕੋਲੋਂ, ਘੁੱਟ ਅੰਮ੍ਰਿਤ ਦੇ ਪੀਤੇ।
ਗੁਰ-ਪਿਤਾ ਨੇ ਮਨੀ ਸਿੰਘ ਨੂੰ, ਆਪਣੇ ਕੋਲ ਬਿਠਾਇਆ।
ਆਤਮ-ਬਲ ਨਾਲ ਧਿਆਨ ਲਗਾ ਕੇ, ਗੁਰੂ ਗ੍ਰੰਥ ਲਿਖਵਾਇਆ।
ਸੁਣੀ ਸੰਗਤ ਨੇ ਗੁਰੂ ਜੀ ਕੋਲੋ, ਗ੍ਰੰਥ ਕੀ ਕਥਾ ਨਿਰਾਲੀ।
'ਬ੍ਰਹਮ ਗਿਆਨੀ' ਬਣ ਗਏ ਸਾਰੇ, ਸਿੰਘ ਉਹ ਕੁੱਲ ਅਠਤਾਲੀ।
'ਗੁਰੂ ਕਾਸ਼ੀ' ਅਖਵਾਏ ਧਰਤੀ, ਖੁੱਲੇ ਕਈ ਵਿਦਿਆਲੇ।
ਗੁਰ-ਦਾਤੇ ਦੀ ਅਜ਼ਮਤ ਤੋਂ ਸਭ, ਹੁੰਦੇ ਜਾਣ ਨਿਹਾਰੇ।
ਮੇਲੇ ਵਾਲੇ ਦਿਨਾਂ ਨੂੰ ਏਥੇ, ਲੱਗਣ ਅਜਬ ਬਹਾਰਾ।
ਗੁਰ-ਦਰਬਾਰ ਚ ਮੱਥਾ ਟੇਕਣ, ਬੰਨ੍ਹਣੀਆਂ ਪੈਣ ਕਤਾਰਾਂ।
ਚੋਜੀ ਪ੍ਰੀਤਮ ਕੋਲੋਂ ਓਹੀ, ਮਨ-ਇੱਛਿਤ ਫਲ ਪਾਵੇ,
ਸ਼ਰਧਾ ਨਾਲ ਸ਼ਨਾਨ ਕਰੇ, ਤੇ ਸੱਚੇ ਦਿਲੋਂ ਧਿਆਵੇ।
ਕਿਧਰੇ ਕਵੀ, ਕਵੀਸ਼ਰ ਕਿਧਰੇ, ਢਾਡੀ ਵਾਰਾਂ ਗਾਉਂਦੇ।
ਧੂੜ ਸੰਗਤ ਦੀ ਚੁੱਕ ਕੇ ਲੋਕੀਂ, ਮਸਤਕ ਉੱਤੇ ਲਾਉਂਦੇ।
ਦਸਮ ਪਿਤਾ ਦੇ ਦਰ 'ਤੇ ਸਾਰੇ, ਆਓ ਸੀਸ ਝੁਕਾਈਏ।
ਧੰਨ ਗੁਰੂ, ਧੰਨ ਅੰਮ੍ਰਿਤ-ਦਾਤਾ, ਨਾਲ ਰੂਹੀ ਦੇ ਗਾਈਏ।

*ਪ੍ਰੋਫੈਸਰ ਤੇ ਮੁਖੀ, ਗੁਰੂ ਕਾਸ਼ੀ ਕਾਲਜ, ਤਲਵੰਡੀ ਸਾਬੋ, ਬਠਿੰਡਾ-੧੫੧੩੦੨ ਮੋ:੯੪੧੭੬-੯੨੦੧੫

# ਖਾਲਸੇ ਦੀ ਸਾਜਣਾ

-ਲੈ: ਕਰਨਲ ਪ੍ਰਤਾਪ ਸਿੰਘ*

ਗੁਰੂ ਦਸਮੇਸ਼ ਸੋਹਣਾ ਖਾਲਸਾ ਸਜਾ ਗਿਆ।
ਬੱਚਿਆਂ ਦਾ ਦਾਨ ਕਰ ਹਿੰਦ ਨੂੰ ਬਚਾ ਗਿਆ।
ਖਾਲਸਾ ਸਜਾਇਆ ਡਾਢੀ ਕੀਤੀ ਕਰਾਮਾਤ ਸੀ।
ਅੰਮ੍ਰਿਤ ਛਕਾ ਕੇ ਦਿੱਤੀ ਤੋੜ ਜਾਤ-ਪਾਤ ਸੀ।
ਗਿੱਦੜਾਂ ਤੋਂ ਗੁਰੂ ਸਿੰਘ ਸੂਰਮੇ ਬਣਾ ਗਿਆ।
ਬੱਚਿਆਂ ਦਾ ਦਾਨ ਕਰ ਹਿੰਦ ਨੂੰ ਬਚਾ ਗਿਆ।
ਇੱਕ ਇੱਕ ਸਿੰਘ ਉਹਦਾ ਲੱਖਾਂ ਨਾਲ ਲੜਿਆ।
ਭੱਜ ਉੱਠੇ ਵੈਰੀ ਜਦੋਂ ਜੰਗ ਵਿਚ ਵੜਿਆ।
ਜ਼ੁਲਮ ਨਾਲ ਸਿੰਘਾਂ ਨੂੰ ਲੜਨਾ ਸਿਖਾ ਗਿਆ।
ਬੱਚਿਆਂ ਦਾ ਦਾਨ ਕਰ ਹਿੰਦ ਨੂੰ ਬਚਾ ਗਿਆ।
ਹੱਸ-ਹੱਸ ਸਿੰਘਾਂ ਜਾਨਾਂ ਕੌਮ ਲਈ ਵਾਰੀਆਂ।
ਧਰਮ ਤੋਂ ਨਾ ਹਾਰੇ ਸਿਰ ਚੱਲੀਆਂ ਸੀ ਆਰੀਆਂ।
ਖਾਤਰ ਕੌਮ੍ ਸੂਲੀ ਉੱਤੇ ਚੜ੍ਹਨਾ ਸਿਖਾ ਗਿਆ।
ਬੱਚਿਆਂ ਦਾ ਦਾਨ ਕਰ ਹਿੰਦ ਨੂੰ ਬਚਾ ਗਿਆ।
ਗੜ੍ਹੀ ਚਮਕੌਰ ਸਦਾ ਯਾਦ ਆਉਂਦੀ ਰਹੇਗੀ।
ਕੰਧ, ਸਰਹਿੰਦ ਦੀ ਕਹਾਣੀ ਸਦਾ ਕਹੇਗੀ।
ਸਾਕਾ ਸ਼ਹੀਦੀਆਂ ਦਾ ਕੌਮ ਨੂੰ ਜਗਾ ਗਿਆ।
ਬੱਚਿਆਂ ਦਾ ਦਾਨ ਕਰ ਹਿੰਦ ਨੂੰ ਬਚਾ ਗਿਆ।
ਦਸਮ ਪਿਤਾ ਦੀ ਰੱਖੀਂ ਯਾਦ ਕੁਰਬਾਨੀ ਨੂੰ।
ਭੁੱਲੀਂ ਨਾ ਕਦੇ ਵੀ ਸਿੰਘਾ ਬੱਚਿਆਂ ਦੇ ਦਾਨੀ ਨੂੰ।
'ਸਿੰਘ ਪ੍ਰਤਾਪ' ਗੱਲਾਂ ਸੱਚੀਆਂ ਸੁਣਾ ਗਿਆ।
ਬੱਚਿਆਂ ਦਾ ਦਾਨ ਕਰ ਹਿੰਦ ਨੂੰ ਬਚਾ ਗਿਆ।

■

* ੮੧੧ ਗਾਰਡਨ ਇਨਕਲੇਵ, ਜੀ ਟੀ ਰੋਡ. ਸ੍ਰੀ ਅੰਮ੍ਰਿਤਸਰ ੧੪੩੫੦੧. ਮੋ:੯੪੬੪੨-੯੬੨੧੦

# ਖਾਲਸਾ ਪੰਥ ਨੂੰ ਸੰਦੇਸ਼

-ਸ. ਰਣਜੀਤ ਸਿੰਘ*

ਪੰਥ ਖਾਲਸਾ ਸਾਜ ਗੁਰੂ ਜੀ, ਤੰਬੂ ਵਿੱਚੋਂ ਬਾਹਰ ਸੀ ਆਏ।
ਪੰਜ ਪਿਆਰੇ ਨਾਲ ਉਨ੍ਹਾਂ ਦੇ, ਗਿੱਦੜੋਂ ਸੀ ਜੋ ਸ਼ੇਰ ਬਣਾਏ।

ਬੋਲੇ ਸਭ ਦੇ ਸਾਹਵੇਂ ਹੋ ਕੇ, ਦੇਣਾ ਜ਼ਰਾ ਧਿਆਨ ਖਾਲਸਾ!
ਸਿੱਖ ਪੰਥ ਲਈ ਕਰਨ ਲੱਗਾ ਹਾਂ, ਜਾਰੀ ਅੱਜ ਫ਼ਰਮਾਨ ਖਾਲਸਾ!

ਕੀ ਕਰਨਾ ਹੈ, ਕੀ ਨਹੀਂ ਕਰਨਾ, ਸੁਣਿਓ ਕਰ ਕੇ ਗ਼ੌਰ ਖਾਲਸਾ!
ਆਪਣੇ ਨਾਉਂ ਨਾਲ 'ਸਿੰਘ' ਲਗਾਇਓ ਤੇ ਔਰਤ ਨਾਲ 'ਕੌਰ' ਖਾਲਸਾ!

ਕਿਸੇ ਕਿਸਮ ਦਾ ਨਸ਼ਾ ਨੀਂ ਕਰਨਾ, ਰੱਖਣਾ ਹੈ ਪਰਹੇਜ਼ ਖਾਲਸਾ!
ਦੂਜੇ ਦੀ ਨਿੰਦਾ ਚੁਗਲੀ ਤੋਂ, ਕਰਨਾ ਸਦਾ ਗੁਰੇਜ਼ ਖਾਲਸਾ!

ਰੋਮਾਂ ਦੀ ਬੇਅਦਬੀ ਮੈਥੋਂ, ਹੋਣੀ ਨਹੀਂ ਸਹਾਰ ਖਾਲਸਾ!
ਸਿੱਖ ਦੇ ਨਾਲੋਂ ਵਧ ਕੇ ਮੈਨੂੰ, ਸਿੱਖੀ ਨਾਲ ਪਿਆਰ ਖਾਲਸਾ!

ਪਰ-ਨਾਰੀ ਤੇ ਪਰ-ਪੁਰਸ਼ ਦਾ, ਭੁੱਲ ਕੇ ਵੀ ਕਦੀ ਸੰਗ ਨਾ ਕਰਿਓ!
ਐਵੇਂ ਵਿਚ ਹੰਕਾਰ ਦੇ ਫਸ ਕੇ, ਗਊ ਗਰੀਬ ਨੂੰ ਤੰਗ ਨਾ ਕਰਿਓ!

ਹੱਥਾਂ ਦੀਆਂ ਲਕੀਰਾਂ ਆਪਣੀਆਂ, ਹਿੰਮਤ ਦੇ ਨਾਲ ਘੜਨਾ ਸਿਖਿਓ!
ਹੱਕ-ਸੱਚ 'ਤੇ ਪਹਿਰਾ ਦੇਣਾ, ਸੱਚੇ ਦੇ ਨਾਲ ਖੜ੍ਹਨਾ ਸਿਖਿਓ!

ਜ਼ੁਲਮ ਨਾ ਸਹਿਣਾ, ਨਾ ਕਰਨਾ ਹੈ, ਪਾਲਣਾ ਇਹ ਅਸੂਲ ਖਾਲਸਾ!
ਦੇਹਧਾਰੀ ਗੁਰੂਆਂ ਦੇ ਪਿੱਛੇ, ਲੱਗਣਾ ਨਹੀਂ ਫਜ਼ੂਲ ਖਾਲਸਾ!

ਫੋਕੇ ਨਹੀਂ ਅਡੰਬਰ ਕਰਨੇ, ਮੜ੍ਹੀ-ਮਸਾਣੀ ਨਹੀਂ ਪੂਜਣਾ।
ਜਦ ਸਾਰੇ ਹੀਲੇ ਮੁੱਕ ਜਾਵਣ, ਫੜ ਕੇ ਫਿਰ ਕਿਰਪਾਨ ਜੂਝਣਾ।

* ਵਾਰਡ ਨੰ: ੨੩, ਨੇੜੇ ਖਾਲਸਾ ਸਕੂਲ, ਖੰਨਾ-੧੪੧੪੦੧, (ਲੁਧਿਆਣਾ) ਮੋ: ੯੮੧੪੫-੨੮੦੨੩

ਸਿੰਘੋ ਮੇਰਾ ਬਣ ਕੇ ਰਹਿਣਾ, ਜਾਨ ਤੋਂ ਵੱਧ ਪਿਆਰਿਆ ਹੈ ਮੈਂ।
ਦੇਖਣ ਲਈ ਤੁਹਾਨੂੰ ਜੀਵਤ, ਸਭ ਕੁਝ ਆਪਣਾ ਵਾਰਿਆ ਹੈ ਮੈਂ।

ਆਪਣੇ ਪੁੱਤ ਵਾਰ ਕੇ ਚਾਰੇ, ਥੋਨੂੰ ਹੈ ਮੈਂ ਪੁੱਤ ਬਣਾਇਆ।
ਸਿੱਖੀ ਦੇ ਬੂਟੇ ਦੀ ਜੜ੍ਹ 'ਚ, ਪਾਣੀ ਦੀ ਥਾਂ ਲਹੂ ਹੈ ਪਾਇਆ।

ਆਪਣਾ ਪਿਆਰਾ ਪਿਤਾ ਵਾਰਿਆ, ਮੈਂ ਤਾਂ ਮਾਂ ਗੁਜਰੀ ਵੀ ਵਾਰੀ।
ਕੁਝ ਵੀ ਨਹੀਂ ਸਾਂਭ ਕੇ ਰੱਖੀ, ਤੁਹਾਥੋਂ ਵੱਧ ਕੋਈ ਵਸਤ ਪਿਆਰੀ।

ਰੱਖਣਾ ਇਹਨੂੰ ਸਦਾ ਸਾਂਭ ਕੇ, ਬੂਟਾ ਇਹ ਕੁਮਲਾ ਨਾ ਜਾਵੇ।
ਬਣ ਕੇ ਫੇਰ ਮਸੰਦ ਕਮੀਣਾ, ਤੇਲ ਜੜ੍ਹੀਂ ਕੋਈ ਪਾ ਨਾ ਜਾਵੇ।

ਜਦ ਤਕ ਰਹਿਣੀ ਵਿਚ ਰਹੇਗਾ, ਮੇਰਾ ਇਹ ਪਰਵਾਰ ਖਾਲਸਾ!
ਇਕ ਦੂਜੇ ਨੂੰ ਸਾਰਿਆਂ ਵਿੱਚੋਂ, ਮੇਰਾ ਹੋਊ ਦੀਦਾਰ ਖਾਲਸਾ!

ਪਰ ਜੇ ਫੜ ਲਏ ਉਲਟੇ ਚਾਲੇ, ਹੋਏਗਾ ਡਾਢਾ ਦੁੱਖ ਖਾਲਸਾ।
ਫੇਰ ਤੁਹਾਡੇ ਵੱਲੋਂ ਮੈਨੂੰ, ਪਊ ਮੋੜਨਾ ਮੁੱਖ ਖਾਲਸਾ।

ਥੋਨੂੰ ਹੈ ਇਹ ਬਾਗ ਸੌਂਪਿਆ, ਅੱਜ ਤੋਂ ਤੁਸੀਂ ਏਸ ਦੇ ਮਾਲੀ।
ਆਪਣੀ ਜਾਨ ਦੀ ਬਾਜ਼ੀ ਲਾ ਕੇ, ਕਰਨੀ ਹੈ ਇਸ ਦੀ ਰਖਵਾਲੀ।

ਸਭ ਸਿੱਖਾਂ ਨੂੰ ਹੁਕਮ ਹੈ ਇੱਕੋ, ਰਹਿਬਰ ਗੁਰੂ ਗ੍ਰੰਥ ਤੁਹਾਡਾ।
ਇਕ ਦੂਜੇ ਵਿਚ ਫਰਕ ਨਾ ਕੋਈ, ਤੁਸੀਂ ਪੰਥ ਦੇ ਪੰਥ ਤੁਹਾਡਾ।



# ਮਹਾਂ ਕਵੀ ਭਾਈ ਸੰਤੋਖ ਸਿੰਘ ਦੀ ਯਾਦ ਨੂੰ

-ਪ੍ਰੋ. ਜੋਗਿੰਦਰ ਸਿੰਘ*

ਲਟ ਲਟ ਜੁੱਗਾਂ ਤੋਂ ਦੀਪਕਾਂ ਵਾਂਗ ਜਗਦੇ,
ਨੀਲੇ ਗਗਨ ਦੇ ਹੈਨ ਸ਼ਿੰਗਾਰ ਤਾਰੇ।
ਫੁੱਲ ਕਮਲ ਦੇ ਖਿੜੇ ਆਕਾਸ਼ ਅੰਦਰ,
ਮਾਨੋਂ ਕੁਦਰਤ ਦੀ ਖਿੜੀ ਗੁਲਜ਼ਾਰ ਤਾਰੇ।

ਕੋਲ ਇਨ੍ਹਾਂ ਦੇ ਚਾਨਣ ਅਮੁੱਕਵਾਂ ਹੈ,
ਨੂਰੋ ਨੂਰ ਦਿੱਸਦੇ ਬੇਸ਼ੁਮਾਰ ਤਾਰੇ।
ਨ੍ਹੇਰੇ ਵਿਚ ਪਰ ਭਟਕਦੇ ਰਾਹੀਆਂ ਨੂੰ,
ਰਾਹ ਦੱਸਣ ਨਾਂ ਲੱਖ ਹਜ਼ਾਰ ਤਾਰੇ।

ਆਪਾ ਬਾਲ ਦੀਵਾਲੀ ਜਗਾਉਣ ਵਾਲੇ,
ਨਮਸਕਾਰ ਹੈ ਦੀਪਕ-ਉਜਿਆਰਿਆਂ ਨੂੰ।
ਕਾਵਿ, ਕਲਾ, ਸੰਗੀਤ ਤੇ ਸਾਹਿਤਕਾਰਾਂ,
ਧਰਤੀ ਮਾਂ ਦੇ ਚਾਨਣ ਮੁਨਾਰਿਆਂ ਨੂੰ,
ਪੰਜਾਂ ਵਿਚ ਪਰਮੇਸਰ ਦਾ ਵਾਸ ਕਹਿੰਦੇ,
ਸਿੱਖ ਧਰਮ ਵਿਚ ਹੋਏ ਪ੍ਰਧਾਨ ਪੰਜੇ।

ਜਦੋਂ ਪੱਥਰਾਂ ਦੀ ਹਿੱਕ 'ਤੇ ਮੋਹਰ ਲੱਗੀ,
ਨਾਨਕ ਪੂਜਿਆ ਵੇਖ ਜਹਾਨ ਪੰਜੇ।
ਪੰਜਾਂ ਯੋਧਿਆਂ, ਪੰਜਾਂ ਪਿਆਰਿਆਂ ਨੇ,
ਸੀਸ ਵਾਰ ਕੇ ਹੋਏ ਪ੍ਰਵਾਨ ਪੰਜੇ।
ਮਨੀ ਸਿੰਘ, ਗੁਰਦਾਸ, ਸੰਤੋਖ, ਨਾਭਾ,
ਭਾਈ ਵੀਰ ਸਿੰਘ ਮਹਾਂ ਵਿਦਵਾਨ ਪੰਜੇ।
ਸਿੱਖ ਜਗਤ ਦੇ ਅਰਸ਼ੀ ਮੰਡਲਾਂ ਦੀ,
ਬਣੇ ਰਹਿਣਗੇ ਸਦਾ ਇਹ ਸ਼ਾਨ ਪੰਜੇ।

* ਨੇੜੇ ਗੁਰਦੁਆਰਾ ਸਾਹਿਬ, ਗੁਰੂ ਨਾਨਕ ਨਗਰ, ਬਟਾਲਾ-੧੪੩੫੦੫(ਜ਼ਿਲ੍ਹਾ ਗੁਰਦਾਸਪੁਰ)

ਸਦੀ ਅਠਾਰ੍ਹਵੀਂ, ਸੰਨ ਚੌਰਾਸੀ ਦਾ ਸੀ,
"ਦੇਵ ਸਿੰਘ" ਘਰ ਪੂਤ ਮਹਾਨ ਆਇਆ।
ਮਾਤਾ 'ਰਜੀ' ਦਾ ਨੂਰ ਸੰਤੋਖ ਸਿੰਘ ਜੀ,
'ਨਿੱਕੇ ਪਿੰਡ' ਵੱਡ ਪੁਰਖ ਬਲਵਾਨ ਆਇਆ।
ਜੁੱਗ ਕਵੀ, ਇਤਿਹਾਸ ਦਾ ਪਾਰਖੂ ਵੀ,
ਸਾਹਿਤਕਾਰ ਅਦੁੱਤੀ ਵਿਦਵਾਨ ਆਇਆ।

ਗੁਰੂ ਚਰਨਾਂ ਦਾ ਭੌਰਾ, ਪ੍ਰੇਮ ਕੁੱਠਾ
ਬਾਣੀ ਗੁਰਾਂ ਦੀ ਦਾ ਸ਼ਮ੍ਹਾਦਾਨ ਆਇਆ।
ਕੈਥਲ ਰਾਜ ਦਰਬਾਰ ਦੀ ਉਹ ਸ਼ੋਭਾ,
ਉਦੈ ਸਿੰਘ ਦੇ ਮੁਕਟ ਦੀ ਮਣੀ ਸੀ ਉਹ।
ਉਹਦੀ ਵਿਦਵਤਾ ਦੀ ਧਾਂਕ ਚਹੁੰ ਪਾਸੀਂ,
ਇਹੋ ਜਿਹਾ ਇੱਕ ਕਲਮ ਦਾ ਧਨੀ ਸੀ ਉਹ।

ਰੋਸ਼ਨ ਰਹੇਗਾ ਜੁਗਾਂ-ਜੁਗਾਂਤਰਾਂ ਤਕ,
ਗੁਰੂ ਘਰ ਦਾ ਅਮਰ ਇਤਿਹਾਸ ਤੇਰਾ।
ਮਹਾਂ ਕਾਵਿ- "ਸ੍ਰੀ ਗੁਰ ਪ੍ਰਤਾਪ ਸੂਰਜ,"
ਜੁੱਗ-ਜੁੱਗ ਵੰਡਦਾ ਰਹੂ ਪ੍ਰਕਾਸ਼ ਤੇਰਾ।
ਤੇਰੀ ਰਚਨਾ ਹੈ ਬੇਮਿਸਾਲ ਰਚਨਾ,
ਗੁਰਮਤਿ ਖੋਜ ਅੰਦਰ ਦਰਜਾ ਖਾਸ ਤੇਰਾ।

ਸਿੱਖ-ਜਗਤ ਨੂੰ ਤੇਰੇ 'ਤੇ ਫ਼ਖ਼ਰ ਹਾਸਲ,
ਸੇਵਾ ਵਿਚ ਲੱਗਾ ਸਵਾਸ-ਸਵਾਸ ਤੇਰਾ।
ਉਹਦੇ ਮਾਨ ਸਰੋਵਰ ਦੇ ਚੁਗ ਮੋਤੀ,
ਝੁਲਦੇ ਰਹਿਣਗੇ ਹੰਸ ਸਤਿਕਾਰ ਅੰਦਰ।
ਬ੍ਰਿਜ ਭਾਸ਼ਾ ਦੇ ਅੰਬਰ ਦਾ ਧ੍ਰੂ ਤਾਰਾ,
ਅਮਰ ਰਹੇਗਾ ਸਦਾ ਸੰਸਾਰ ਅੰਦਰ।






# ਅਖ਼ਬਾਰਾਂ ਦੇ ਸੰਪਾਦਕ ਸੁਚੇਤ ਹੋਣ— ਗਿ. ਗੁਰਬਚਨ ਸਿੰਘ ਜੀ

ਸ੍ਰੀ ਅੰਮ੍ਰਿਤਸਰ ੨੨ ਫਰਵਰੀ- ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ, ਦੂਸਰੇ ਤਖਤਾਂ ਦੇ ਸਿੰਘ ਸਾਹਿਬਾਨ ਅਤੇ ਸਿੱਖਾਂ ਦੀ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਅਖ਼ਬਾਰਾਂ ਨੂੰ ਭੇਜੀਆਂ ਖ਼ਬਰਾਂ ਛਾਪਣ ਸਮੇਂ ਜਾਂ ਫਿਰ ਧਾਰਮਿਕ ਐਡੀਸ਼ਨਾਂ ਦੇ ਨਾਲ ਕਈ ਵਾਰ ਅਖ਼ਬਾਰਾਂ ਵਿਚ ਉਹ ਸਮੱਗਰੀ ਛਾਪ ਦਿੱਤੀ ਜਾਂਦੀ ਹੈ ਜਿਸ ਦਾ ਸਿੱਖ ਧਰਮ ਨਾਲ ਦੂਰ ਦਾ ਵੀ ਸੰਬੰਧ ਨਹੀਂ ਹੁੰਦਾ। ਸਿੱਖ ਧਰਮ ਵਿਚ ਵਰਜਿਤ ਅਜਿਹੀ ਸਮੱਗਰੀ ਸੰਸਥਾਵਾਂ ਦੇ ਮੁਖੀਆਂ ਦੀ ਖ਼ਬਰ ਕੋਲ ਛਪਣ ਨਾਲ ਦੇਸ਼-ਵਿਦੇਸ਼ ਦੇ ਸਿੱਖ ਭਾਈਚਾਰੇ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰੀਆਂ ਪਾਸ ਇਤਰਾਜ਼ ਭਰੇ ਟੈਲੀਫ਼ੋਨ ਆਉਂਦੇ ਹਨ।

ਸਮੂਹ ਅਖ਼ਬਾਰਾਂ ਦੇ ਚੀਫ਼, ਨਿਊਜ਼ ਐਡੀਟਰ, ਬਿਊਰੋ ਚੀਫ਼ ਅਤੇ ਰੀਪੋਟਰ ਸਾਹਿਬਾਨ ਨੂੰ ਸਿੱਖਾਂ ਦੀਆਂ ਭਾਵਨਾਵਾਂ ਨੂੰ ਧਿਆਨ 'ਚ ਰੱਖਦਿਆਂ ਅੱਗੇ ਤੋਂ ਉਕਤ ਗੱਲ ਵੱਲ ਵਿਸ਼ੇਸ਼ ਧਿਆਨ ਦੇਣ ਦੀ ਅਪੀਲ ਹੈ ਤਾਂ ਜੋ ਸੰਸਥਾ ਤੇ ਲੋਕ-ਤੰਤਰ ਦੇ ਚੌਥੇ ਥੰਮ ਦੀ ਪ੍ਰਸੰਸਾ ਬਰਕਰਾਰ ਰਹਿ ਸਕੇ।

# ਧਰਮ ਪ੍ਰਚਾਰ ਕਮੇਟੀ ਗੁਰਮਤਿ ਦੇ ਪ੍ਰਚਾਰ ਲਈ ਧਾਰਮਿਕ ਫਿਲਮਾਂ ਤਿਆਰ ਕਰੇਗੀ

ਸ੍ਰੀ ਅੰਮ੍ਰਿਤਸਰ ੨੬ ਫਰਵਰੀ- ਧਾਰਮਿਕ ਫਿਲਮਾਂ ਰਾਹੀਂ ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਕਰਨ ਲਈ ਗਠਿਤ ਕੀਤੀ ਗਈ ਸਬ-ਕਮੇਟੀ ਦੀ ਇਕੱਤਰਤਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫ਼ਤਰ ਵਿਖੇ ਹੋਈ, ਜਿਸ ਵਿਚ ਸ. ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਮੈਂਬਰ, ਸ. ਸਤਬੀਰ ਸਿੰਘ ਸਕੱਤਰ (ਪ੍ਰ) ਸ. ਦਿਲਜੀਤ ਸਿੰਘ ਵਧੀਕ ਸਕੱਤਰ, ਸ. ਅੰਗਰੇਜ਼ ਸਿੰਘ ਮੀਤ ਸਕੱਤਰ (ਕੋਆਰਡੀਨੇਟਰ), ਸ. ਭੁਪਿੰਦਰਪਾਲ ਸਿੰਘ ਮੀਤ ਸਕੱਤਰ, ਸ. ਸਿਮਰਜੀਤ ਸਿੰਘ ਸੰਪਾਦਕ ਗੁਰਮਤਿ ਪ੍ਰਕਾਸ਼, ਡਾ. ਇੰਦਰਜੀਤ ਸਿੰਘ ਗੋਗੋਆਣੀ, ਡਾ. ਅਮਰਜੀਤ ਸਿੰਘ ਡਾਇਰੈਕਟਰ/ਪ੍ਰਿੰਸੀਪਲ ਗੁਰੂ ਕਾਂਸ਼ੀ ਗੁਰਮਤਿ ਇੰਸਟੀਚਿਊਟ ਦਮਦਮਾ ਸਾਹਿਬ ਤੇ ਪ੍ਰੋ. ਮਨਜੀਤ ਕੌਰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ਼ਾਮਲ ਹੋਏ। ਇਸ ਇਕੱਤਰਤਾ ਵਿਚ ਫੈਸਲਾ ਕੀਤਾ ਗਿਆ ਕਿ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਕਮੇਟੀ) ਸਿੱਖ ਧਰਮ ਨਾਲ ਸੰਬੰਧਿਤ ਧਾਰਮਿਕ ਫਿਲਮਾਂ ਤਿਆਰ ਕਰ ਕੇ ਸੰਗਤਾਂ ਵਿਚ ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਆਧੁਨਿਕ ਢੰਗ ਤਰੀਕਿਆਂ ਨਾਲ ਕਰੇਗੀ। ਇਹ ਧਾਰਮਿਕ ਫਿਲਮਾਂ

ਨਸ਼ਿਆਂ, ਪਤਿਤਪੁਣੇ ਅਤੇ ਸਮਾਜਿਕ ਕੁਰੀਤੀਆਂ ਖ਼ਿਲਾਫ਼ ਅਤੇ ਦਸਤਾਰ ਦੀ ਮਹਾਨਤਾ ਨੂੰ ਪੇਸ਼ ਕਰਨਗੀਆਂ। ਇਸ ਸਬੰਧੀ ਮੁੰਬਈ ਦੀਆਂ ਵੱਖ-ਵੱਖ ਫਿਲਮ ਕੰਪਨੀਆਂ ਦੇ ਪ੍ਰੋਡਿਊਸਰਾਂ ਅਤੇ ਡਾਇਰੈਕਟਰਾਂ ਨਾਲ ਵਿਚਾਰ ਚਰਚਾ ਕੀਤੀ ਗਈ। ਇਹ ਵੀ ਫੈਸਲਾ ਲਿਆ ਗਿਆ ਹੈ ਕਿ ਧਾਰਮਿਕ ਨਾਟਕਾਂ ਦੁਆਰਾ ਵੀ ਸਿੱਖੀ ਪ੍ਰਚਾਰ ਕਰਨ ਲਈ ਵੱਖ-ਵੱਖ ਨਾਟਕ ਗਰੁੱਪਾਂ ਤੋਂ ਸਹਿਯੋਗ ਲਿਆ ਜਾਵੇਗਾ।

## ਅਮਰੀਕਾ 'ਚ ਸਿੱਖ ਉੱਪਰ ਹੋਇਆ ਹਮਲਾ ਨਿੰਦਣਯੋਗ - ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੨੨ ਫਰਵਰੀ- ਅਮਰੀਕਾ ਦੇ ਫਲੋਰੀਡਾ ਰਾਜ ਵਿਚ ਸ. ਕੰਵਲਜੀਤ ਸਿੰਘ ਜੋ ਆਪਣੇ ਬੇਟੇ ਨਾਲ ਸਟੋਰ ਤੋਂ ਵਾਪਸ ਘਰ ਪਰਤ ਰਿਹਾ ਸੀ, ਉੱਪਰ ਅਣਪਛਾਤੇ ਵਿਅਕਤੀਆਂ ਨੇ ਅੰਨ੍ਹੇਵਾਹ ਗੋਲੀ ਚਲਾ ਕੇ ਗੰਭੀਰ ਰੂਪ 'ਚ ਜ਼ਖ਼ਮੀ ਕਰ ਦੇਣ ਦੀ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਖਤ ਸ਼ਬਦਾਂ ਵਿਚ ਨਿਖੇਧੀ ਕਰਦਿਆਂ ਦੋਸ਼ੀਆਂ ਨੂੰ ਤੁਰੰਤ ਗ੍ਰਿਫ਼ਤਾਰ ਕਰ ਕੇ ਸਖਤ ਸਜ਼ਾ ਦੇਣ ਦੀ ਮੰਗ ਕੀਤੀ ਹੈ।

ਉਨ੍ਹਾਂ ਕਿਹਾ ਕਿ ਅਮਰੀਕਾ ਵਿਚ ਪਹਿਲਾਂ ਵੀ ਗੁੰਡਾ ਅਨਸਰਾਂ ਵੱਲੋਂ ਸਿੱਖਾਂ ਉੱਪਰ ਕਈ ਹਮਲੇ ਕਰਨ ਦੀਆਂ ਦੁਖਦਾਈ ਘਟਨਾਵਾਂ ਵਾਪਰੀਆਂ ਹਨ। ਹਰ ਵਾਰ ਅਮਰੀਕਾ ਸਰਕਾਰ ਵੱਲੋਂ ਸਿੱਖ ਭਾਈਚਾਰੇ ਨੂੰ ਭਰੋਸਾ ਦਿਵਾਇਆ ਜਾਂਦਾ ਸੀ ਕਿ ਅੱਗੇ ਤੋਂ ਅਜਿਹੀਆਂ ਘਟਨਾਵਾਂ ਨੂੰ ਨਹੀਂ ਵਾਪਰਨ ਦਿੱਤਾ ਜਾਵੇਗਾ ਤੇ ਦੋਸ਼ੀਆਂ ਖ਼ਿਲਾਫ਼ ਸਖਤੀ ਕੀਤੀ ਜਾਵੇਗੀ ਪਰ ਕੁਝ ਸਮੇਂ ਬਾਅਦ ਹੀ ਦੋਸ਼ੀਆਂ ਵੱਲੋਂ ਘਟਨਾ ਨੂੰ ਦੁਬਾਰਾ ਅੰਜਾਮ ਦਿੰਦਿਆਂ ਸ. ਕੰਵਲਜੀਤ ਸਿੰਘ 'ਤੇ ਹਮਲਾ ਕਰ ਦਿੱਤਾ।

ਉਨ੍ਹਾਂ ਕਿਹਾ ਕਿ ਦੁਨੀਆ ਦੇ ਸਭ ਤੋਂ ਵੱਡੇ ਦੇਸ਼ ਵਿਚ ਘੱਟ-ਗਿਣਤੀ ਸਿੱਖਾਂ ਉੱਪਰ ਕੁਝ ਗੁੰਡਾ ਅਨਸਰਾਂ ਵੱਲੋਂ ਨਿਤਾ ਪ੍ਰਤੀ ਹਮਲੇ ਜਾਰੀ ਹਨ ਜੋ ਨਿੰਦਣਯੋਗ ਹਨ। ਉਨ੍ਹਾਂ ਕਿਹਾ ਕਿ ਅਮਰੀਕਾ ਦੀ ਤਰੱਕੀ ਵਿਚ ਸਿੱਖ ਭਾਈਚਾਰੇ ਦਾ ਅਹਿਮ ਯੋਗਦਾਨ ਹੈ। ਇਸ ਦੇਸ਼ ਵਿਚ ਸਿੱਖ ਵੱਡੇ-ਵੱਡੇ ਕਾਰੋਬਾਰਾਂ ਤੋਂ ਇਲਾਵਾ ਦੇਸ਼ ਦੀ ਅੰਦਰੂਨੀ ਤੇ ਬਾਹਰੀ ਸੁਰੱਖਿਆ ਲਈ ਸਿੱਖ ਅਮਰੀਕੀ ਸੈਨਾਵਾਂ ਵਿਚ ਵੀ ਭਰਤੀ ਹਨ।

ਜਥੇਦਾਰ ਅਵਤਾਰ ਸਿੰਘ ਨੇ ਰਾਸ਼ਟਰਪਤੀ ਬਰਾਕ ਉਬਾਮਾ ਨੂੰ ਅਪੀਲ ਕੀਤੀ ਹੈ ਕਿ ਅਮਰੀਕਾ 'ਚ ਵੱਸਦੇ ਸਿੱਖ ਭਾਈਚਾਰੇ ਦੀ ਜਾਨ ਤੇ ਮਾਲ ਦੀ ਹਿਫਾਜ਼ਤ ਨੂੰ ਯਕੀਨੀ ਬਣਾਇਆ ਜਾਵੇ ਤੇ ਗੋਲੀ ਚਲਾਉਣ ਵਾਲੇ ਦੋਸ਼ੀਆਂ ਨੂੰ ਤੁਰੰਤ ਗ੍ਰਿਫ਼ਤਾਰ ਕੀਤਾ ਜਾਵੇ।

# ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਨੇ ਧਾਰਮਿਕ ਪ੍ਰੀਖਿਆ ਦਾ ਨਤੀਜਾ ਐਲਾਨਿਆ

ਸ੍ਰੀ ਅੰਮ੍ਰਿਤਸਰ ੨੮ ਫਰਵਰੀ- ਸਿੱਖ ਪੰਥ ਦੀ ਸਿਰਮੌਰ ਧਾਰਮਿਕ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਹਰ ਸਾਲ ਪੂਰੇ ਭਾਰਤ ਵਿਚ ਵੱਖ-ਵੱਖ ਸਕੂਲਾਂ/ਕਾਲਜਾਂ ਦੇ ਵਿਦਿਆਰਥੀਆਂ ਦੀ ਧਾਰਮਿਕ ਪ੍ਰੀਖਿਆ ਲਈ ਜਾਂਦੀ ਹੈ, ਇਸ ਵਾਰ ਸਾਲ ੨੦੧੨ ਵਿਚ ਲਈ ਗਈ ਧਾਰਮਿਕ ਪ੍ਰੀਖਿਆ ਦਾ ਨਤੀਜਾ ਧਰਮ ਪ੍ਰਚਾਰ ਕਮੇਟੀ ਦੇ ਦਫ਼ਤਰ ਵਿਖੇ ਸ. ਸਤਬੀਰ ਸ਼ਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਤੇ ਸ. ਦਿਲਜੀਤ ਸਿੰਘ ਵਧੀਕ ਸਕੱਤਰ ਸ਼੍ਰੋਮਣੀ ਕਮੇਟੀ ਵੱਲੋਂ ਘੋਸ਼ਿਤ ਕੀਤਾ ਗਿਆ।

ਇਸ ਪ੍ਰੀਖਿਆ ਦੇ ਪਹਿਲੇ ਦਰਜੇ ਵਿਚ ਕੁੱਲ ੧੧੭੫੬ ਵਿਦਿਆਰਥੀਆਂ ਨੇ ਹਿੱਸਾ ਲਿਆ ਜਿਨ੍ਹਾਂ ਵਿੱਚੋਂ ਬਾਬਾ ਬੁੱਢਾ ਸਾਹਿਬ ਪਬਲਿਕ ਸੀਨੀਅਰ ਸੈਕੰਡਰੀ ਸਕੂਲ ਬੀੜ ਸਾਹਿਬ ਤਰਨਤਾਰਨ ਸਾਹਿਬ ਤੋਂ ੮ਵੀਂ ਕਲਾਸ ਦੇ ਵਿਦਿਆਰਥੀ ਜੱਜਬੀਰ ਸਿੰਘ ਨੇ ਪਹਿਲਾ ਸਥਾਨ, ਸ.ਗਗਨਦੀਪ ਸਿੰਘ ਕਲਾਸ ੮ਵੀਂ ਖਾਲਸਾ ਮਾਡਰਨ ਸੀਨੀਅਰ ਸੈਕੰਡਰੀ ਸਕੂਲ ਬਹਾਦਰਪੁਰ ਜ਼ਿਲ੍ਹਾ ਗੁਰਦਾਸਪੁਰ ਨੇ ਦੂਸਰਾ ਅਤੇ ਬੀਬਾ ਅਨਮੋਲ ਕੌਰ ਕਲਾਸ ੮ਵੀਂ ਗੋਬਿੰਦ ਸਰਵਰ ਬੁਲੰਦਪੁਰੀ ਸੀਨੀਅਰ ਸੈਕੰਡਰੀ ਸਕੂਲ ਬੁਲੰਦ ਜਲੰਧਰ ਨੇ ਤੀਸਰਾ ਸਥਾਨ ਪ੍ਰਾਪਤ ਕੀਤਾ।

ਦੂਜੇ ਦਰਜੇ ਵਿਚ ਕੁੱਲ ੧੦੬੯੯ ਵਿਦਿਆਰਥੀਆਂ ਨੇ ਹਿੱਸਾ ਲਿਆ, ਜਿਨ੍ਹਾਂ ਵਿੱਚੋਂ ਬੀਬਾ ਕਿਰਨਦੀਪ ਕੌਰ ਕਲਾਸ ੧੦ਵੀਂ ਨੇ ਪਹਿਲਾ, ਬੀਬਾ ਹਰਮਿੰਦਰ ਕੌਰ ਕਲਾਸ +੨ ਗੁਰੂ ਨਾਨਕ ਪਬਲਿਕ ਸੀਨੀਅਰ ਸੈਕੰਡਰੀ ਸਕੂਲ ਸੋਢਲ ਰੋਡ ਜਲੰਧਰ ਨੇ ਦੂਸਰਾ ਸਥਾਨ ਤੇ ਬੀਬਾ ਇੰਦਰਜੀਤ ਕੌਰ ਕਲਾਸ ੧੦ਵੀਂ ਉਕਤ ਸਕੂਲ ਨੇ ਹੀ ਤੀਸਰਾ ਸਥਾਨ ਪ੍ਰਾਪਤ ਕੀਤਾ।

ਤੀਜੇ ਦਰਜੇ ਗ੍ਰੈਜੂਏਸ਼ਨ ਵਾਸਤੇ ਕੁੱਲ ੧੯੦੨ ਵਿਦਿਆਰਥੀਆਂ ਨੇ ਹਿੱਸਾ ਲਿਆ, ਜਿਨ੍ਹਾਂ ਵਿਚ ਪ੍ਰਭਜੋਤ ਸਿੰਘ ਨੇ ਪਹਿਲਾ ਤੇ ਬੀਬਾ ਕਵਲਦੀਪ ਕੌਰ ਬਾਬਾ ਸ੍ਰੀ ਚੰਦ ਖਾਲਸਾ ਕਾਲਜ ਫਾਰ ਵਿਮੈਨ ਗਾਹਲੜੀ ਗੁਰਦਾਸਪੁਰ ਨੇ ਦੂਸਰਾ ਤੇ ਬੀਬਾ ਅੰਮ੍ਰਿਤ ਕੌਰ ਗੁਰੂ ਨਾਨਕ ਕਾਲਜ ਮੋਗਾ ਨੇ ਤੀਸਰਾ ਸਥਾਨ ਪ੍ਰਾਪਤ ਕੀਤਾ।

ਇਸੇ ਤਰ੍ਹਾਂ ਚੌਥੇ ਦਰਜੇ ਪੋਸਟ ਗ੍ਰੈਜੂਏਸ਼ਨ ਲਈ ਕੁੱਲ ੨੬੫ ਵਿਦਿਆਰਥੀਆਂ ਨੇ ਭਾਗ ਲਿਆ ਜਿਨ੍ਹਾਂ ਵਿੱਚੋਂ ਗੁਰਮਤਿ ਕਾਲਜ ਪਟਿਆਲਾ ਦੇ ਸ.ਦਵਿੰਦਰ ਸਿੰਘ, ਬੀਬਾ ਕਮਲਦੀਪ ਕੌਰ ਨੇ ਪਹਿਲਾ ਤੇ ਬੀਬਾ ਮਨਜਿੰਦਰ ਕੌਰ ਨੇ ਦੂਸਰਾ ਤੇ ਬੀਬਾ ਗੁਰਵਿੰਦਰ ਕੌਰ ਗੁਰੂ ਨਾਨਕ ਕਾਲਜ ਮੋਗਾ ਤੇ ਬੀਬਾ ਸੁਖਦੀਪ ਕੌਰ ਗੁਰੂ ਗੋਬਿੰਦ ਸਿੰਘ ਖਾਲਸਾ ਕਾਲਜ ਫਾਰ ਵਿਮੈਨ ਝਾੜ ਸਾਹਿਬ ਸਮਰਾਲਾ ਲੁਧਿਆਣਾ ਨੇ ਤੀਸਰਾ ਸਥਾਨ

ਪ੍ਰਾਪਤ ਕੀਤਾ ਹੈ।

ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਨੇ ਦੱਸਿਆ ਕਿ ਇਨ੍ਹਾਂ ਦਰਜਿਆਂ ਵਿਚ ਸ਼ਾਮਲ ਹੋਏ ਵਿਦਿਆਰਥੀਆਂ ਵਿਚ ਮੈਰਿਟ ਵਿੱਚੋਂ ਆਉਣ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ ੧੧੦੦, ੨੧੦੦, ੩੧੦੦ ਅਤੇ ੪੧੦੦ ਸੌ ਰੁਪਏ ਸਾਲਾਨਾ ਵਜੀਫਾ ਦਿੱਤਾ ਜਾਂਦਾ ਹੈ। ਇਸ ਤੋਂ ਇਲਾਵਾ ਹਰ ਦਰਜੇ ਵਿੱਚੋਂ ਪਹਿਲੀਆਂ ਤਿੰਨ ਪੁਜੀਸ਼ਨਾਂ ਹਾਸਲ ਕਰਨ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ ੨੧੦੦, ੧੫੦੦ ਅਤੇ ੧੧੦੦ ਰੁਪਏ ਵਿਸ਼ੇਸ਼ ਇਨਾਮ ਵਜੋਂ ਦਿੱਤੇ ਜਾਂਦੇ ਹਨ। ਇਸ ਤਰ੍ਹਾਂ ਇਸ ਸਾਲ ਲੱਗਭਗ ੨੧ ਲੱਖ ਰੁਪਏ ਦੇ ਵਜੀਫੇ ਦਿੱਤੇ ਜਾਣਗੇ।

## ਯੂ.ਪੀ.ਐਸ.ਸੀ. ਦਾ ਪੰਜਾਬੀ ਭਾਸ਼ਾ ਪ੍ਰਤੀ ਫੈਸਲਾ ਮੰਦਭਾਗਾ– ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੧੧ ਮਾਰਚ– ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿਵਲ ਸੇਵਾ ਪ੍ਰੀਖਿਆਵਾਂ ਪੰਜਾਬੀ ਭਾਸ਼ਾ ਦੇ ਮਾਧਿਅਮ ਰਾਹੀਂ ਦੇਣ ਤੋਂ ਵਿਰਵੇ ਕੀਤੇ ਜਾਣ ਦਾ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ (ਯੂ.ਪੀ.ਐਸ.ਸੀ.) ਦਾ ਫੈਸਲਾ ਮੰਦਭਾਗਾ ਕਰਾਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਪੰਜਾਬੀ ਸਮੇਤ ਹੋਰ ਖੇਤਰੀ ਭਾਸ਼ਾਵਾਂ ਨੂੰ ਨੁੱਕਰੇ ਲਾ ਕੇ ਸਿਵਲ ਸੇਵਾ ਪ੍ਰੀਖਿਆਵਾਂ ਵਿਚ ਅੰਗਰੇਜ਼ੀ ਤੇ ਹਿੰਦੀ ਨੂੰ ਪਹਿਲ ਦੇਣਾ ਕਿਸੇ ਪਾਸਿਉਂ ਵੀ ਜਾਇਜ਼ ਨਹੀਂ ਹੈ। ਜਥੇ. ਅਵਤਾਰ ਸਿੰਘ ਨੇ ਕਿਹਾ ਕਿ ਯੂ.ਪੀ.ਐਸ.ਸੀ. ਵੱਲੋਂ ਸਾਲ ੨੦੧੩ ਦੀਆਂ ਕਰਵਾਈਆਂ ਜਾ ਰਹੀਆਂ ਸਿਵਲ ਸੇਵਾ ਪ੍ਰੀਖਿਆਵਾਂ ਲਈ ੫ ਮਾਰਚ ਨੂੰ ਜਾਰੀ ਕੀਤੇ ਨੋਟਿਸ ਨੰ. ੦੪/੨੦੧੩/ (ਸੀ ਐਸ ਪੀ) ਵਿਚ ਪੰਜਾਬੀ ਸਮੇਤ ਹੋਰ ਖੇਤਰੀ ਭਾਸ਼ਾਵਾਂ ਦੇ ਮਾਧਿਅਮ ਰਾਹੀਂ ਪ੍ਰੀਖਿਆ ਦੇਣ ਵਿਚ ਵੱਡਾ ਅੜਿੱਕਾ ਖੜ੍ਹਾ ਕਰ ਦਿੱਤਾ ਹੈ। ਇਸ ਨੋਟਿਸ ਰਾਹੀਂ ਇਹ ਸ਼ਰਤ ਲਾ ਦਿੱਤੀ ਹੈ ਕਿ ਜਿਸ ਖੇਤਰੀ ਭਾਸ਼ਾ ਦੇ ਘੱਟੋ-ਘੱਟ ੨੫ ਉਮੀਦਵਾਰ ਸਿਵਲ ਸੇਵਾ ਪ੍ਰੀਖਿਆਵਾਂ ਆਪੋ-ਆਪਣੀ ਮਾਂ ਬੋਲੀ ਵਿਚ ਪ੍ਰੀਖਿਆ ਦੇਣ ਲਈ ਉਪਲੱਬਧ ਹੋਣਗੇ ਕੇਵਲ ਉਹ ਉਮੀਦਵਾਰ ਹੀ ਉਨ੍ਹਾਂ ਦੀ ਚੋਣਵੀਂ ਭਾਸ਼ਾ ਦੇ ਮਾਧਿਅਮ ਰਾਹੀਂ ਪ੍ਰੀਖਿਆ ਦੇਣ ਦੀ ਇਜਾਜ਼ਤ ਲੈਣ ਦੇ ਹੱਕਦਾਰ ਹੋਣਗੇ। ਪਿਛਲੇ ਸਮੇਂ ਪੰਜਾਬੀ ਭਾਸ਼ਾ ਵਿਚ ਇਹ ਪ੍ਰੀਖਿਆ ਦੇਣ ਵਾਲੇ ਉਮੀਦਵਾਰਾਂ ਦੀ ਗਿਣਤੀ ੨੫ ਤੋਂ ਘੱਟ ਰਹੀ ਹੈ। ਯੂ.ਪੀ.ਐਸ.ਸੀ. ਦੀ ਇਸ ਨਵੀਂ ਸ਼ਰਤ ਨਾਲ ਹੁਣ ਪੰਜਾਬੀਆਂ ਪਾਸੋਂ ਸਿਵਲ ਸੇਵਾ ਪ੍ਰੀਖਿਆਵਾਂ ਪੰਜਾਬੀ ਮਾਧਿਅਮ ਰਾਹੀਂ ਦੇਣ ਦਾ ਅਧਿਕਾਰ ਖੁੱਸ ਗਿਆ ਹੈ ਜੋ ਨਿੰਦਣਯੋਗ ਹੈ। ਉਨ੍ਹਾਂ ਕਿਹਾ ਕਿ ਕੇਂਦਰ ਸਰਕਾਰ ਨੂੰ ਚਾਹੀਦਾ ਹੈ ਕਿ ਅਜਿਹੇ ਆਪ-ਹੁਦਰੇਪਨ ਵਾਲੇ ਫੈਸਲਿਆਂ ਦਾ ਨੋਟਿਸ ਲਵੇ ਤੇ ਇਸ ਨੂੰ ਵਾਪਸ ਕਰਵਾਏ।

# ਸ਼੍ਰੋਮਣੀ ਕਮੇਟੀ ਵੱਲੋਂ ਦੇਸ਼-ਵਿਦੇਸ਼ ਦੀਆਂ ਸੰਗਤਾਂ ਲਈ ਨਵੀਂ ਸਹੂਲਤ ਇੰਟਰਨੈੱਟ ਐਪਲੀਕੇਸ਼ਨ (ਲਾਈਵ ਕੀਰਤਨ) ਦਾ ਆਗਾਜ਼

ਸ੍ਰੀ ਅੰਮ੍ਰਿਤਸਰ: ੨ ਮਾਰਚ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੇਸ਼-ਵਿਦੇਸ਼ ਦੀਆਂ ਸੰਗਤਾਂ ਦੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪ੍ਰਤੀ ਅਥਾਹ ਸ਼ਰਧਾ ਅਤੇ ਸਤਿਕਾਰ ਨੂੰ ਸਨਮੁੱਖ ਰੱਖਦੇ ਹੋਏ ਸੰਗਤਾਂ ਦੀ ਸਹੂਲਤ ਲਈ ਨਵੀਂ ਇੰਟਰਨੈੱਟ ਐਪਲੀਕੇਸ਼ਨ (ਲਾਈਵ ਕੀਰਤਨ) ਬਣਾਈ ਗਈ ਹੈ, ਜਿਸ ਨਾਲ ਸੰਗਤਾਂ ਗੁਰੂ-ਘਰ ਨਾਲ ਹੋਰ ਵੀ ਪਕੇਰੀ ਸਾਂਝ ਪਾ ਸਕਣ।

ਆਈ ਫ਼ੋਨ ਅਤੇ ਆਈ ਪੈਡ 'ਤੇ ਚੱਲਣ ਵਾਲੀ ਇਸ ਐਪਲੀਕੇਸ਼ਨ ਦਾ ਅਰੰਭ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਕਰਦਿਆਂ ਹੋਇਆਂ ਦੱਸਿਆ ਕਿ ਇਹ ਐਪਲੀਕੇਸ਼ਨ ਆਪਣੇ ਆਪ ਵਿਚ ਉਨ੍ਹਾਂ ਸਭ ਸਹੂਲਤਾਂ ਨਾਲ ਲੈਸ ਹੈ, ਜਿਸ ਦੀ ਵਰਤੋਂ ਨਾਲ ਅਸੀਂ ਗੁਰਬਾਣੀ ਅਤੇ ਗੁਰ-ਉਪਦੇਸ਼ ਨਾਲ ਜੁੜ ਸਕੀਏ। ਇਹ ਐਪਲੀਕੇਸ਼ਨ ਅੰਗਰੇਜ਼ੀ ਅਤੇ ਪੰਜਾਬੀ ਦੋਵੇਂ ਭਾਸ਼ਾਵਾਂ ਵਿਚ ਹੀ ਉਪਲੱਬਧ ਹੈ। ਜਦੋਂ ਇਹ ਐਪਲੀਕੇਸ਼ਨ ਚਾਲੂ ਹੁੰਦੀ ਹੈ ਤਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਰੋਜ਼ਾਨਾ ਕੀਤਾ ਜਾਣ ਵਾਲਾ ਇਲਾਹੀ ਬਾਣੀ ਦਾ ਕੀਰਤਨ ਆਪਣੇ ਆਪ ਹੀ ਚੱਲਣਾ ਸ਼ੁਰੂ ਹੋ ਜਾਂਦਾ ਹੈ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਆਉਣ ਵਾਲਾ ਰੋਜ਼ਾਨਾ ਮੁੱਖ ਵਾਕ ਵੀ ਬਹੁਤ ਹੀ ਆਸਾਨੀ ਨਾਲ ਪੜ੍ਹਿਆ ਅਤੇ ਸੁਣਿਆ ਜਾ ਸਕਦਾ ਹੈ, ਜੋ ਕਿ ਅੰਗਰੇਜ਼ੀ ਅਤੇ ਪੰਜਾਬੀ ਦੋਨਾਂ ਭਾਸ਼ਾਵਾਂ ਵਿਚ ਅਨੁਵਾਦ ਕੀਤਾ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੋਬਾਇਲ ਐਪਲੀਕੇਸ਼ਨ ਦੇ ਰੂਪ ਵਿਚ ਤਿਆਰ ਕੀਤਾ ਗਿਆ ਹੈ, ਜਿਸ ਨਾਲ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੋਬਾਇਲ ਤੋਂ ਵੀ ਅਸਾਨੀ ਨਾਲ ਪੜ੍ਹਿਆ ਜਾ ਸਕੇਗਾ। ਇਸ ਵਿਚਲੀ ਮੁੱਖ ਸਹੂਲਤ ਹੈ ਕਿ ਸੰਗਤ ਜਦੋਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਵੀ ਪੰਨਾ ਪੜ੍ਹਨਾ ਸ਼ੁਰੂ ਕਰੇ ਤਾਂ ਉਸ ਪੰਨੇ ਨਾਲ ਸੰਬੰਧਿਤ ਬਾਣੀ ਆਡੀਓ ਰੂਪ ਵਿਚ ਵੀ ਨਾਲ-ਨਾਲ ਚੱਲਣੀ ਸ਼ੁਰੂ ਹੋ ਜਾਵੇਗੀ, ਜਿਸ ਨਾਲ ਕਿ ਗੁਰਬਾਣੀ ਦਾ ਸ਼ੁੱਧ ਉਚਾਰਨ ਕਰਨ ਵਿਚ ਬਹੁਤ ਸਹਾਇਤਾ ਮਿਲੇਗੀ।

ਇਸ ਤੋਂ ਇਲਾਵਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਰੋਜ਼ਾਨਾ ਕੀਰਤਨ ਕਰਨ ਵਾਲੇ ਰਾਗੀ ਜਥਿਆਂ ਦੀ ਮਹੀਨਾਵਾਰੀ ਲਿਸਟ, ਗੁਰੂ ਸਾਹਿਬਾਨ ਨਾਲ ਸੰਬੰਧਿਤ ਗੁਰਪੁਰਬ ਅਤੇ ਹੋਰ ਇਤਿਹਾਸਿਕ ਦਿਹਾੜਿਆਂ ਦੀ ਜਾਣਕਾਰੀ ਅਤੇ ਨਾਨਕਸ਼ਾਹੀ ਕੈਲੰਡਰ ਮੁਹੱਈਆ ਕਰਵਾਏ ਗਏ ਹਨ। ਸਿੱਖ ਇਤਿਹਾਸ ਅਤੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਤਸਵੀਰਾਂ ਵੀ ਫ਼ੋਟੋ ਗੈਲਰੀ ਦੇ ਰੂਪ ਵਿਚ ਮਿਲ ਸਕਣਗੀਆਂ।

ਇਸ ਦੇ ਨਾਲ ਹੀ ਸੱਚਖੰਡ ਸ੍ਰੀ

ਹਰਿਮੰਦਰ ਸਾਹਿਬ ਵਿਖੇ ਹੋ ਚੁੱਕੇ ਇਲਾਹੀ ਕੀਰਤਨ ਨੂੰ ਸੰਗਤਾਂ ਦੀ ਸਹੂਲਤ ਲਈ ਰਿਕਾਰਡਿਡ ਰੂਪ ਵਿਚ ਵੀ ਉਪਲੱਬਧ ਕਰਵਾਉਣ ਲਈ ਰਿਕਾਰਡ ਕੀਤੀਆਂ ਫਾਈਲਾਂ ਉਪਲੱਬਧ ਕਰਵਾਈਆਂ ਗਈਆਂ ਹਨ। ਇਸ ਤੋਂ ਇਲਾਵਾ ਗੁਰਮੁਖੀ ਅਤੇ ਗੁਰਬਾਣੀ ਦੇ ਅਰਥਾਂ ਨੂੰ ਪੜ੍ਹਣ ਅਤੇ ਸਮਝਣ ਲਈ ਵਿਸ਼ੇਸ਼ ਰੂਪ ਵਿਚ 'ਸ਼ਬਦਕੋਸ਼' ਵੀ ਮੁਹੱਈਆ ਕਰਵਾਇਆ ਗਿਆ ਹੈ। ਇਹ ਸਾਫਟਵੇਅਰ ਆਈ ਫ਼ੋਨ/ਆਈ ਪੈਡ 'ਤੇ ਉਪਲੱਬਧ App Store ਉੱਪਰ 'ਲਾਈਵ ਕੀਰਤਨ' ਸਰਚ ਕਰਨ ਤੇ ਡਾਊਨਲੋਡ ਵਾਸਤੇ ਮੁਹੱਈਆ ਕਰਵਾਇਆ ਗਿਆ ਹੈ। ■

## ਗੁਰਦੁਆਰਾ ਛੇਹਰਟਾ ਸਾਹਿਬ ਵਿਖੇ ਗੁਰਮਤਿ ਸਿਖਲਾਈ ਕੈਂਪ

ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਮਿਤੀ ੭ ਤੋਂ ੯ ਫਰਵਰੀ ੨੦੧੩ ਤਕ ਗੁਰਦੁਆਰਾ ਸ੍ਰੀ ਛੇਹਰਟਾ ਸਾਹਿਬ ਵਿਖੇ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ ਜਿਸ ਵਿਚ ਸਮੂਹ ਇਲਾਕੇ ਦੇ ੨੦੦ ਦੇ ਕਰੀਬ ਅਖੰਡ ਪਾਠੀ/ਗ੍ਰੰਥੀ ਸਿੰਘਾਂ, ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕਾਂ ਤੇ ਗੁਰਬਾਣੀ ਪ੍ਰੇਮੀ ਸੰਗਤਾਂ ਨੇ ਹਾਜਰੀਆਂ ਭਰੀਆਂ। ਤਿੰਨੇਂ ਦਿਨ ਸੰਗਤਾਂ ਨੂੰ ਨਿੱਤਨੇਮ ਦੀਆਂ ਬਾਣੀਆਂ ਦੀ ਸੰਥਿਆ ਭਾਈ ਪਰਮਿੰਦਰ ਸਿੰਘ ਪ੍ਰਚਾਰਕ ਨੇ ਕਰਵਾਈ। ਸਿੰਘ ਸਾਹਿਬ ਗਿ.ਜਸਵੰਤ ਸਿੰਘ ਜੀ, ਬੀਬੀ ਕਿਰਨਜੋਤ ਕੌਰ ਮੈਂਬਰ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਦੇ ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ, ਗਿ. ਸਰਵਣ ਸਿੰਘ ਪ੍ਰਚਾਰਕ, ਭਾਈ ਤਰਸੇਮ ਸਿੰਘ ਪ੍ਰਚਾਰਕ, ਬੀਬੀ ਮਨਜੀਤ ਕੌਰ ਪ੍ਰੋਫੈਸਰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅਤੇ ਬੀਬੀ ਹਰਪ੍ਰੀਤ ਕੌਰ ਪ੍ਰਚਾਰਕ, ਤੋਂ ਇਲਾਵਾ ਭਾਈ ਨਰਿੰਦਰ ਸਿੰਘ ਦੇ ਕਵੀਸ਼ਰੀ ਜਥੇ ਨੇ ਸਿੱਖ ਰਹਿਤ ਮਰਯਾਦਾ ਸਬੰਧੀ ਵਿਚਾਰ ਸਾਂਝੇ ਕੀਤੇ। ਇਸ ਕੈਂਪ ਵਿਚ ਵਿਸ਼ੇਸ਼ ਤੌਰ 'ਤੇ ਪੁੱਜੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਸਤਬੀਰ ਸਿੰਘ, ਮੀਤ ਸਕੱਤਰ ਸ.ਗੁਰਚਰਨ ਸਿੰਘ ਘਰਿੰਡਾ ਤੇ ਮੀਤ ਸਕੱਤਰ ਸ.ਸੰਤੋਖ ਸਿੰਘ ਨੇ ਵੀ ਕੈਂਪ ਵਿਚ ਹਾਜਰ ਸੰਗਤਾਂ ਨਾਲ ਵਿਚਾਰ ਸਾਂਝੇ ਕੀਤੇ ਅਤੇ ਉਨ੍ਹਾਂ ਨੂੰ ਪ੍ਰਸੰਸਾ-ਪੱਤਰ ਤੇ ਗੁਰਮਤਿ ਲਿਟਰੇਚਰ ਦੇ ਕੇ ਸਨਮਾਨਿਤ ਕੀਤਾ। ਸ. ਦਿਲਬਾਗ ਸਿੰਘ ਮੈਨੇਜਰ ਗੁਰਦੁਆਰਾ ਛੇਹਰਟਾ ਸਾਹਿਬ ਨੇ ਸਟਾਫ਼ ਸਮੇਤ ਇਸ ਕੈਂਪ ਦੀ ਸਫਲਤਾ ਵਾਸਤੇ ਭਰਵਾਂ ਸਹਿਯੋਗ ਦਿੱਤਾ।

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਬਾਬਾ ਬਕਾਲਾ ਵਿਖੇ ਗੁਰਮਤਿ ਸਿਖਲਾਈ ਤੇ ਅੰਮ੍ਰਿਤ-ਸੰਚਾਰ

ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋ.ਗੁ.ਪ੍ਰ.ਕਮੇਟੀ ਦੇ ਦਿਸ਼ਾ ਨਿਰਦੇਸ਼ਾਂ ਤਹਿਤ ਅਤੇ ਸ. ਸੰਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਦੇ ਯੋਗ ਪ੍ਰਬੰਧਾਂ ਹੇਠ ਧਰਮ ਪ੍ਰਚਾਰ ਸੈਂਟਰ ਅਤੇ ਸ਼੍ਰੋਮਣੀ ਕਮੇਟੀ ਹਲਕਾ ਸ੍ਰੀ ਬਾਬਾ ਬਕਾਲਾ ਦੇ ਗ੍ਰੰਥੀ/ਅਖੰਡਪਾਠੀ ਅਤੇ ਸਮੂਹ ਸਾਧ-ਸੰਗਤ ਦਾ ਗੁਰਮਤਿ ਸਿਖਲਾਈ ਕੈਂਪ ੨੪ ਤੋਂ ੨੬ ਜਨਵਰੀ ੨੦੧੩ ਤਕ ਲਗਾਇਆ ਗਿਆ। ਕੈਂਪ ਵਿਚ ਤਿੰਨ ਦਿਨ ਗਿ. ਭਰਪੂਰ ਸਿੰਘ ਜੀ ਨੇ ਗੁਰਬਾਣੀ ਸ਼ੁੱਧ ਉਚਾਰਨ ਅਤੇ ਭਾਈ ਸਰਵਣ ਸਿੰਘ ਮਿਸ਼ਨਰੀ ਨੇ ਸਿੱਖ ਰਹਿਤ ਮਰਯਾਦਾ ਸਬੰਧੀ ਸਿਖਿਆਰਥੀਆਂ ਨੂੰ ਭਰਪੂਰ ਜਾਣਕਾਰੀ ਦਿੱਤੀ। ਸਮੇਂ-ਸਮੇਂ ਭਾਈ ਜੱਜ ਸਿੰਘ, ਭਾਈ ਹਰਪ੍ਰੀਤ ਸਿੰਘ, ਭਾਈ ਪ੍ਰੇਮਜੀਤ ਸਿੰਘ, ਭਾਈ ਜਸਪਾਲ ਸਿੰਘ (ਸਾਰੇ ਪ੍ਰਚਾਰਕ), ਤੇ ਭਾਈ ਭੁਪਿੰਦਰ ਸਿੰਘ ਹੈੱਡ ਗ੍ਰੰਥੀ ਆਦਿ ਵੀ ਸਿਖਿਆਰਥੀਆਂ ਨਾਲ ਵਿਚਾਰ ਸਾਂਝੇ ਕਰਦੇ ਰਹੇ। ਬਾਬਾ ਬਕਾਲਾ ਤੋਂ ਮੈਂਬਰ ਸ਼੍ਰੋਮਣੀ ਕਮੇਟੀ ਸ. ਬਲਜੀਤ ਸਿੰਘ ਜਲਾਲਉਸਮਾਂ, ਸ.ਸੁਲੱਖਣ ਸਿੰਘ ਭੰਗਾਲੀ ਮੈਨੇਜਰ, ਮਾਸਟਰ ਇਕਬਾਲ ਸਿੰਘ ਸੈਕਟਰੀ ਗੁਰਮਤਿ ਪ੍ਰਚਾਰ ਸਭਾ, ਸ. ਤੇਜਿੰਦਰ ਸਿੰਘ ਮੈਂਬਰ ਬਲਾਕ ਸੰਮਤੀ, ਡਾ. ਭਗਵੰਤ ਸਿੰਘ ਸਾਬਕਾ ਸਰਪੰਚ, ਸ. ਗੁਰਮੀਤ ਸਿੰਘ ਸਰਪੰਚ ਆਦਿ ਨੇ ਭਰਪੂਰ ਯੋਗਦਾਨ ਪਾਇਆ। ਅਖੀਰਲੇ ਦਿਨ ਧਰਮ ਪ੍ਰਚਾਰ ਕਮੇਟੀ, ਸ਼੍ਰੋ.ਗੁ.ਪ੍ਰ.ਕਮੇਟੀ ਵੱਲੋਂ ੨੪੫ ਸਿਖਿਆਰਥੀਆਂ ਨੂੰ ਪ੍ਰਸੰਸਾ-ਪੱਤਰ ਤੇ ਗੁਰਮਤਿ ਸਾਹਿਤ ਦੇ ਕੇ ਸਨਮਾਨਿਤ ਕੀਤਾ ਗਿਆ। ਇਲਾਕੇ ਦੀਆਂ ਸੰਗਤਾਂ ਨੇ ਇਸ ਉਪਰਾਲੇ ਲਈ ਧਰਮ ਪ੍ਰਚਾਰ ਕਮੇਟੀ, (ਸ਼੍ਰੋ.ਗੁ.ਪ੍ਰ.)ਕਮੇਟੀ ਦੀ ਭਰਪੂਰ ਸ਼ਲਾਘਾ ਕੀਤੀ। ਮਿਤੀ ੨੭ ਜਨਵਰੀ ੨੦੧੩ ਨੂੰ ਅੰਮ੍ਰਿਤ-ਸੰਚਾਰ ਸਮਾਗਮ ਵੀ ਕੀਤਾ ਗਿਆ। ਜਿਸ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਅੰਮ੍ਰਿਤ-ਅਭਿਲਾਖੀਆਂ ਨੂੰ ਅੰਮ੍ਰਿਤ ਦੀ ਦਾਤ ਦਿੱਤੀ। ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਜਿਸ ਤਹਿਤ ੧੨੦ ਪ੍ਰਾਣੀਆਂ ਨੇ ਖੰਡੇ-ਬਾਟੇ ਦਾ ਅੰਮ੍ਰਿਤ-ਪਾਨ ਕੀਤਾ।

## ਹਲਕਾ ਧਾਰੀਵਾਲ ਵਿਚ ਗੁਰਮਤਿ ਸਮਾਗਮ

ਭਾਈ ਗੁਰਨਾਮ ਸਿੰਘ ਪ੍ਰਚਾਰਕ ਦੀ ਪੁੱਜੀ ਰਿਪੋਰਟ ਅਨੁਸਾਰ ਹਲਕਾ ਧਾਰੀਵਾਲ ਦੇ ਗੁ:ਬੁਰਜ ਸਾਹਿਬ ਵਿਖੇ ਮਿਤੀ ੨੮-੧੨-੧੨ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਵਿਚ ੪੨ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਸ ਤੋਂ ਪਹਿਲਾਂ ਮੈਂਬਰ ਧਰਮ ਪ੍ਰਚਾਰ ਕਮੇਟੀ ਜਥੇਦਾਰ ਰਤਨ ਸਿੰਘ ਜਫਰਵਾਲ ਵੱਲੋਂ ਹਲਕੇ ਅੰਦਰ ਵੱਖ-ਵੱਖ ਪਿੰਡਾਂ ਜਿਵੇਂ ਅਠਵਾਲ, ਜਫਰਵਾਲ, ਲੇਹਲ, ਖੁੰਡਾ, ਖੁੰਡੀ, ਬੇਦੀ ਕਲੋਨੀ,(ਧਾਰੀਵਾਲ), ਬਿਧੀਪੁਰ, ਪੀਰ ਦੀ ਸੈਨ, ਸਰਸਪੁਰ, ਲੋਧੀਪੁਰ, ਆਦਿ ਪਿੰਡਾਂ ਵਿਚ ਸ਼ਬਦ ਚੌਂਕੀਆਂ ਕੱਢੀਆਂ ਗਈਆਂ ਅਤੇ ਅੰਮ੍ਰਿਤ-ਸੰਚਾਰ ਸਮਾਗਮ ਨੂੰ ਸਫਲ ਬਣਾਉਣ ਲਈ ਪ੍ਰਚਾਰ ਵਹੀਰਾਂ ਕੱਢੀਆਂ ਗਈਆਂ। ਇਸ ਸਮਾਗਮ ਵਿਚ ਭਾਈ ਗੁਰਵਿੰਦਰ ਸਿੰਘ ਪ੍ਰਚਾਰਕ, ਭਾਈ ਜਰਨੈਲ ਸਿੰਘ ਖੁੰਡਾ ਦੇ ਢਾਡੀ ਜਥੇ, ਭਾਈ ਕੰਵਲਜੀਤ ਸਿੰਘ ਦੇ ਕਵੀਸ਼ਰੀ ਜਥੇ ਅਤੇ ਮੈਨੇਜਰ ਸ.ਜਗਦੀਸ਼ ਸਿੰਘ ਗੁਰਦੁਆਰਾ ਬੁਰਜ ਸਾਹਿਬ (ਧਾਰੀਵਾਲ) ਨੇ ਵਿਸ਼ੇਸ਼ ਸਹਿਯੋਗ ਦਿੱਤਾ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ

ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਇਸ ਤੋਂ ਇਲਾਵਾ ਧਰਮ ਪ੍ਰਚਾਰ ਲਹਿਰ ਤਹਿਤ ਹਲਕਾ ਧਾਰੀਵਾਲ ਦੇ ਪਿੰਡ ਤਿੱਖਾ ਥੇਹ ਵਿਖੇ ਮਿਤੀ ੩੧-੧-੨੦੧੩ ਨੂੰ ਮਹਾਨ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ੫੨ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਨੁਸਾਰ ਜੀਵਨ ਬਤੀਤ ਕਰਨ ਦਾ ਪ੍ਰਣ ਲਿਆ। ਇਸ ਤੋਂ ਪਹਿਲਾਂ ਜਥੇਦਾਰ ਰਤਨ ਸਿੰਘ ਜਫਰਵਾਲ ਮੈਂਬਰ ਧਰਮ ਪ੍ਰਚਾਰ ਕਮੇਟੀ ਵੱਲੋਂ ਵੱਖ-ਵੱਖ ਪਿੰਡਾਂ ਦੀਪੇਵਾਲ, ਦੇਵੀਦਾਸਪੁਰ, ਕੋਟ ਸੰਤੋਖਰਾਏ, ਕੰਗ, ਬੈਲ, ਸੰਘਰ, ਆਲੂਵਾਲ, ਤਿੱਖਾ ਥੇਹ, ਡਡਵਾ ਆਦਿ ਪਿੰਡਾਂ ਵਿਚ ਸ਼ਬਦ ਚੌਕੀਆਂ ਸਜਾਈਆਂ ਗਈਆਂ ਅਤੇ ਗੁਰਮਤਿ ਸਮਾਗਮ ਕਰ ਕੇ ਸੰਗਤਾਂ ਨੂੰ ਅੰਮ੍ਰਿਤ ਛਕਣ ਲਈ ਪ੍ਰੇਰਿਤ ਕੀਤਾ ਗਿਆ। ਨਸ਼ੇ ਛੱਡਣ ਵਾਲੇ ਪ੍ਰਾਣੀਆਂ ਨੂੰ ਸਿਰੋਪਾਉ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਸਮਾਗਮ ਨੂੰ ਸਫਲ ਕਰਨ ਲਈ ਭਾਈ ਲੱਖਾ ਸਿੰਘ ਦੇ ਢਾਡੀ ਜਥੇ ਅਤੇ ਭਾਈ ਮਹਿਤਾਬ ਸਿੰਘ ਦੇ ਕਵੀਸ਼ਰੀ ਜਥੇ ਨੇ ਵਿਸ਼ੇਸ਼ ਸਹਿਯੋਗ ਦਿੱਤਾ।

## ਗੁਰਦੁਆਰਾ ਸ੍ਰੀ ਅੱਚਲ ਸਾਹਿਬ ਵਿਖੇ ਗੁਰਮਤਿ ਸਿਖਲਾਈ ਕੈਂਪ

ਪ੍ਰਚਾਰਕ ਭਾਈ ਬਲਵੰਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁ: ਅੱਚਲ ਸਾਹਿਬ ਜੀ ਬਟਾਲਾ (ਜ਼ਿਲ੍ਹਾ ਗੁਰਦਾਸਪੁਰ) ਵਿਖੇ ਗ੍ਰੰਥੀ ਸਿੰਘਾਂ, ਅਖੰਡਪਾਠੀ ਸਿੰਘਾਂ, ਗੁ: ਸਾਹਿਬਾਨ ਜੀ ਦੇ ਪ੍ਰਬੰਧਕ ਸਾਹਿਬਾਨਾਂ ਅਤੇ ਸੰਗਤਾਂ ਦਾ ਤਿੰਨ-ਰੋਜ਼ਾ ਗੁਰਮਤਿ ਸਿਖਲਾਈ ਕੈਂਪ ਮਿਤੀ ੧੩ ਤੋਂ ੧੫ ਫਰਵਰੀ ੨੦੧੩ ਨੂੰ ਲਗਾਇਆ ਗਿਆ। ਕੈਂਪ ਨੂੰ ਸਫਲ ਬਣਾਉਣ ਲਈ ਧਰਮ ਪ੍ਰਚਾਰ ਕਮੇਟੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਜਥੇ. ਗੁਰਿੰਦਰਪਾਲ ਸਿੰਘ ਗੋਰਾ ਵੱਲੋਂ ਸੱਦਾ-ਪੱਤਰ ਭੇਜਣ 'ਤੇ ਉਪਰੋਕਤ ਨੀਯਤ ਮਿਤੀ ਨੂੰ ੫੦ ਨਗਰਾਂ ਵਿੱਚੋਂ ੨੩੦ ਦੇ ਕਰੀਬ ਸ਼ਰਧਾਲੂਆਂ ਨੇ ਹਾਜ਼ਰੀ ਭਰੀ। ਸਿੰਘ ਸਾਹਿਬ ਗਿ. ਮੱਲ ਸਿੰਘ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਵੱਲੋਂ ਅਰਦਾਸ ਕਰਨ ਉਪਰੰਤ ਗੁਰਮਤਿ ਸਿਖਲਾਈ ਕੈਂਪ ਦੀ ਅਰੰਭਤਾ ਹੋਈ। ਗਿ. ਭਰਪੂਰ ਸਿੰਘ ਅਰਦਾਸੀਏ ਸਿੰਘ ਸਾਹਿਬ ਵੱਲੋਂ ਦੋ ਦਿਨਾਂ ਵਿਚ ਨਿੱਤਨੇਮ ਸੰਥਿਆ ਦੇ ਨਾਲ-ਨਾਲ ਗੁਰਬਾਣੀ ਦੇ ਗੁੱਝੇ ਭੇਦਾਂ ਨੂੰ ਸਮਝਾਇਆ ਗਿਆ। ਕੈਂਪ ਦੇ ਪਹਿਲੇ ਦਿਨ ਸਤਿਕਾਰਯੋਗ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਵੱਲੋਂ ਸ਼੍ਰੋਮਣੀ ਕਮੇਟੀ ਦੀਆਂ ਗਤੀਵਿਧੀਆਂ ਬਾਰੇ ਜਾਣਕਾਰੀ ਦਿੱਤੀ ਗਈ ਅਤੇ ਸ. ਭੁਪਿੰਦਰਪਾਲ ਸਿੰਘ ਮੀਤ ਸਕੱਤਰ ਧਰਮ ਪ੍ਰਚਾਰ ਕਮੇਟੀ ਵੱਲੋਂ ਸ਼ਮੂਲੀਅਤ ਕੀਤੀ ਗਈ। ਦੂਸਰੇ ਦਿਨ ਸ. ਗੁਰਚਰਨ ਸਿੰਘ ਘਰਿੰਡਾ ਮੀਤ ਸਕੱਤਰ ਨੇ ਗਿ. ਭਰਪੂਰ ਸਿੰਘ ਨੂੰ ਸਨਮਾਨਿਤ ਕੀਤਾ, ਗਿ. ਬਲਵੰਤ ਸਿੰਘ ਪ੍ਰਚਾਰਕ ਵੱਲੋਂ ਨਿੱਤਨੇਮ ਦੀਆਂ ਬਾਣੀਆਂ ਦੀ ਸੰਥਿਆ ਕਰਵਾਈ ਗਈ ਅਤੇ ਗਿ. ਜਸਵਿੰਦਰ ਸਿੰਘ ਸ਼ਹੂਰ ਵੱਲੋਂ ਸਿੱਖ ਰਹਿਤ ਮਰਯਾਦਾ ਦ੍ਰਿੜ੍ਹ ਕਰਵਾਈ ਗਈ। ਪ੍ਰੋਗਰਾਮ ਦੇ ਅਖੀਰਲੇ ਦਿਨ ਜਥੇ. ਗੁਰਿੰਦਰਪਾਲ ਸਿੰਘ ਗੋਰਾ ਵੱਲੋਂ ਇਨ੍ਹਾਂ ਸਮੁੱਚੇ ਕਾਰਜਾਂ ਨੂੰ ਸ਼ਲਾਘਾਯੋਗ ਦੱਸਿਆ ਅਤੇ ਇਸ ਸਮਾਗਮ ਵਿਚ ਹਿੱਸਾ ਲੈਣ ਵਾਲਿਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਸ਼ੰਸਾ-ਪੱਤਰ ਅਤੇ ਧਾਰਮਿਕ ਸਾਹਿਤ ਦੇ ਕੇ ਸਨਮਾਨਿਤ ਕੀਤਾ ਗਿਆ। ਸ. ਰਣਜੀਤ ਸਿੰਘ ਮੈਨੇਜਰ ਗੁ. ਸ੍ਰੀ ਅੱਚਲ ਸਾਹਿਬ, ਸਮੂਹ ਸਟਾਫ਼, ਸ. ਗੁਰਤਿੰਦਰਪਾਲ ਸਿੰਘ ਮਾਂਟੂ, ਮੈਨੇਜਰ ਗੁ. ਸਤਿਕਰਤਾਰੀਆਂ, ਸ. ਸਤਿਨਾਮ ਸਿੰਘ, ਸ. ਦਰਸ਼ਨ ਸਿੰਘ ਪੁਰੀਆਂ, ਸ. ਪ੍ਰਗਟ ਸਿੰਘ ਗੁ.ਇੰ:, ਸ. ਕੁਲਵੰਤ ਸਿੰਘ ਗੁ: ਇੰ:, ਸ. ਗੁਰਚਰਨ ਸਿੰਘ ਚੰਨ ਪ੍ਰੈੱਸ ਫ਼ੋਟੋਗ੍ਰਾਫ਼ਰ ਅਤੇ ਸ. ਜੋਗਿੰਦਰ ਸਿੰਘ ਅੱਚਲੀ ਗੇਟ ਆਦਿ ਨੇ ਬਹੁਤ ਹੀ ਸੁਚੱਜੇ ਪ੍ਰਬੰਧ ਦਾ ਸਹਿਯੋਗ ਦਿੱਤਾ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ ਤੇ ਗੁਰਮਤਿ ਸਮਾਗਮ

ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਸਿੱਖੀ ਦੇ ਪ੍ਰਚਾਰ ਲਈ ਬਹੁਤ ਉਪਰਾਲੇ ਕੀਤੇ ਜਾ ਰਹੇ ਹਨ ਜਿਸ ਤਹਿਤ ਮਿਸ਼ਨ ਵੱਲੋਂ ਵੱਖ-ਵੱਖ ਥਾਵਾਂ 'ਤੇ ਕਰਵਾਏ ਅੰਮ੍ਰਿਤ-ਸੰਚਾਰ ਤੇ ਗੁਰਮਤਿ ਸਮਾਗਮਾਂ ਦਾ ਵੇਰਵਾ ਇਸ ਪ੍ਰਕਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨੮-੧੧-੨੦੧੨ | ਗੁ: ਬਾਦਸ਼ਾਹੀ ਬਾਗ ਅੰਬਾਲਾ | ੨੩ |
| ੨੭-੦੧-੨੦੧੩ | ਗੁ: ਬਾਦਸ਼ਾਹੀ ਬਾਗ ਅੰਬਾਲਾ | ੧੪ |
| ੦੩-੦੨-੨੦੧੩ | ਗੁ: ਸ੍ਰੀ ਗੁਰੂ ਸਿੰਘ ਸਭਾ, ਮਾਡਲ ਟਾਊਨ ਯਮੁਨਾਨਗਰ | ੩੫ |
| ੧੦-੦੨-੨੦੧੩ | ਗੁ: ਸ੍ਰੀ ਮਦਰੋ ਸਾਹਿਬ ਪਾਤ: ਨੌਵੀਂ, ਦਸਵੀਂ (ਅੰਬਾਲਾ) | ੪੦ |
| ੧੪-੦੨-੨੦੧੩ | ਗੁ:ਸਿੰਘ ਸਭਾ ਪਿੰਡ ਗੋਬਿੰਦਗੜ, (ਗਾਮੜੀ) | ੨੯ |
| ੧੭-੦੨-੨੦੧੩ | ਗੁ:ਸ੍ਰੀ ਗੁਰੂ ਸਿੰਘ ਸਭਾ ਸੈਕਟਰ-੦੭ ਫਰੀਦਾਬਾਦ | ੧੬ |
| ੧੯-੦੨-੨੦੧੩ | ਗੁ: ਪੰਜੋਖਰਾ ਸਾਹਿਬ ਅੰਬਾਲਾ-ਸ਼ਹਿਰ | ੧੭੩ |

ਸਾਰੇ ਸਮਾਗਮਾਂ ਵਿਚ ਕਕਾਰ ਭੇਟਾ ਰਹਿਤ ਦਿੱਤੇ ਗਏ।

## ਹਲਕਾ ਜਲਾਲਾਬਾਦ ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਧਰਮ ਪ੍ਰਚਾਰ ਕਮੇਟੀ ਵੱਲੋਂ ਜਲਾਲਾਬਾਦ ਹਲਕੇ ਦੇ ਪਿੰਡ ਛੀਬੇ ਵਾਲਾ (ਜਮਾਲਗੜ) ਵਿਖੇ ਮਿਤੀ ੧੭ ਫਰਵਰੀ ੨੦੧੩ ਨੂੰ ਗੁਰਮਤਿ ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਸਬੰਧੀ ਸੰਗਤਾਂ ਨੂੰ ਗੁਰਮਤਿ ਨਾਲ ਜੋੜਨ, ਪਤਿਤਪੁਣਾ ਨਸ਼ਿਆਂ ਦੇ ਕੋਹੜ ਤੋਂ ਸੁਚੇਤ ਕਰਨ ਤੇ ਅੰਮ੍ਰਿਤ ਛਕਣ ਲਈ ਪ੍ਰੇਰਿਤ ਕਰਨ ਵਾਸਤੇ ਮਿਤੀ ੩ ਤੋਂ ੧੫ ਫਰਵਰੀ ੨੦੧੩ ਤਕ ਪਿੰਡ ਪੰਨੀਵਾਲਾ, ਕੜਾਹੀ ਵਾਲਾ, ਤੇਲੀਆ ਵਾਲਾ, ਬੂਰ ਵਾਲਾ, ਚੱਕ ਬੂਰ ਵਾਲਾ, ਮੋਰਾ ਵਾਲਾ, ਪੰਜੇ ਕੀ ਬੁੰਗੀ, ਮਹੰਤਾਂ ਵਾਲਾ, ਤੱਲੇ ਵਾਲਾ, ਝਾੜੀ ਵਾਲਾ, ਹੱਡੀ ਵਾਲਾ, ਘਾਗਾ ਕਲਾਂ ਵਿਖੇ ਕਥਾ ਸਮਾਗਮ ਕੀਤੇ ਗਏ ਤੇ ਇਸ ਤੋਂ ਬਾਅਦ ਮੁੱਖ ਸਮਾਗਮ ਪਿੰਡ ਛੀਬੇ ਵਾਲਾ ਜਮਾਲਗੜ ਵਿਖੇ ਕੀਤਾ ਗਿਆ। ਇਸ ਸਮਾਗਮ ਦੌਰਾਨ ਤਖਤ ਸ੍ਰੀ ਦਮਦਮਾ ਸਾਹਿਬ ਤੋਂ ਆਏ ਪੰਜ ਪਿਆਰੇ ਸਾਹਿਬਾਨ ਵੱਲੋਂ ਅੰਮ੍ਰਿਤ-ਪਾਨ ਕਰਵਾਇਆ ਗਿਆ। ਜਿਸ ਵਿਚ ੫੨ ਪ੍ਰਾਣੀ ਗੁਰੂ ਵਾਲੇ ਬਣੇ। ਸਾਰੇ ਹੀ ਪਿੰਡਾਂ ਵਿਚ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਲਿਟਰੇਚਰ ਵੰਡਿਆ ਗਿਆ ਤੇ ਗੁਰਮਤਿ ਪ੍ਰਕਾਸ਼ ਮੈਗਜ਼ੀਨ ਬੁੱਕ ਕੀਤੇ ਗਏ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਦਿੱਤੇ ਗਏ। ਸਟੇਜ ਸਕੱਤਰ ਦੀ ਸੇਵਾ ਡਾ.ਜਸਵਿੰਦਰਪਾਲ ਸਿੰਘ ਪ੍ਰਚਾਰਕ ਵੱਲੋਂ ਨਿਭਾਈ ਗਈ ਤੇ ਭਾਈ ਸੁਖਪਾਲ ਸਿੰਘ ਪ੍ਰਚਾਰਕ ਨੇ ਸਾਰੇ ਸਮਾਗਮਾਂ ਦੌਰਾਨ ਸੰਗਤਾਂ ਨੂੰ ਗੁਰਬਾਣੀ ਨਾਲ ਜੁੜਣ ਦੀ ਪ੍ਰੇਰਨਾ ਕੀਤੀ। ■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੪-੨੦੧੩*

ਵਿਰਾਸਤੀ ਨਿਸ਼ਾਨੀਆਂ



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ ਦੀ ਟੁੱਟੀ ਰਕਾਬ,
ਜੋ ਗੁਰਦੁਆਰਾ ਸ੍ਰੀ ਰਕਾਬਸਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਵਿਖੇ ਸੰਭਾਲੀ ਹੋਈ ਹੈ।



ਕੱਚੀ ਗੜ੍ਹੀ ਚਮਕੌਰ ਸਾਹਿਬ ਦੇ ਨਵ-ਨਿਰਮਾਣ ਸਮੇਂ ਕੀਤੀ ਗਈ
ਖੁਦਾਈ ਦੌਰਾਨ ਨਿਕਲਿਆ ਪੁਰਾਤਨ ਬਰਛਾ, ਜੋ ਗੁਰਦੁਆਰਾ ਕਤਲਗੜ੍ਹ ਸਾਹਿਬ,
ਚਮਕੌਰ ਸਾਹਿਬ ਵਿਖੇ ਸੰਭਾਲਿਆ ਹੋਇਆ ਹੈ।

ਫੋਟੋ : ਸਿਮਰਜੀਤ ਸਿੰਘ